

੧ ੴ ਵਾਹਿਗੁਰੂ ਜੀ ਕੀ ਫ਼ਤਹ ॥



# ਸਿੱਖ
# ਇਕ ਵੱਖਰੀ ਕੌਮ ਦਾ ਸੰਕਲਪ




ਲੇਖਕ :–
ਸ : ਦੇਵਿੰਦਰ ਸਿੰਘ " ਦੁੱਗਲ "

–ਪ੍ਰਕਾਸ਼ਕ–
ਧਰਮ ਪ੍ਰਚਾਰ ਕਮੇਟੀ ( ਸ਼੍ਰੋਮਣੀ ਗੁ : ਪ੍ਰ : ਕਮੇਟੀ),
ਸ੍ਰੀ ਅੰਮ੍ਰਿਤਸਰ ।

ਪ੍ਰਕਾਸ਼ਕ:
ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ),
ਸ੍ਰੀ ਅੰਮ੍ਰਿਤਸਰ ।

ਜੁਲਾਈ -1994 - 25000

ਛਾਪਣ ਵਾਲੇ :
ਗੋਲਡਨ ਆਫਸੈਟ ਪ੍ਰੈਸ
(ਗੁਰਦੁਆਰਾ ਰਾਮਸਰ ਸਾਹਿਬ),
ਸ੍ਰੀ ਅੰਮ੍ਰਿਤਸਰ ।
ਪ੍ਰਿੰਟਰ: ਸ: ਸੁਰਜੀਤ ਸਿੰਘ

# ਸਿੱਖ
# ਇਕ ਵੱਖਰੀ ਕੌਮ ਦਾ ਸੰਕਲਪ

'ਕੌਮ' (ਨੇਸ਼ਨ) ਅਤੇ 'ਲੋਕ-ਤੰਤ੍ਰ' (ਡੈਮੋਕਰੇਸੀ) ਰਾਜਨੀਤੀ ਵਿਗਿਆਨ ਦੇ ਮੂਲ ਸਿਧਾਂਤਾਂ ਵਿਚੋਂ ਦੋ ਪ੍ਰਮੁਖ ਸਿਧਾਂਤ ਹਨ, ਪਰੰਤੂ, ਇਸ ਦੇ ਬਾਵਜੂਦ ਇਨ੍ਹਾਂ ਸਿਧਾਂਤਾਂ ਦੀਆਂ ਸ੍ਵ-ਪ੍ਰਮਾਣਤ ਪ੍ਰੀਭਾਸ਼ਾਵਾਂ ਅੱਜ ਤਕ ਉਲੀਕੀਆਂ ਨਹੀ ਜਾ ਸਕੀਆਂ। ਜੇ 'ਲੋਕ-ਤੰਤ੍ਰ' ਦੇ ਕਈ ਰੰਗ-ਰੂਪ ਅੱਜ ਦੇਖਣ ਵਿਚ ਆਉਂਦੇ ਹਨ ਤਾਂ ਇਸੀ ਪ੍ਰਕਾਰ 'ਕੌਮ' ਦੀਆਂ ਵੀ ਕਈ ਪ੍ਰੀਭਾਸ਼ਾਵਾਂ ਆਪੋ ਆਪਣੇ ਦ੍ਰਿਸ਼ਟੀ-ਕੋਣ ਅਨੁਸਾਰ ਘੜ ਲਈਆਂ ਗਈਆਂ ਹਨ। ਅੱਜ 'ਇਕ-ਪੁਰਖੀ' ਅਤੇ 'ਇਕ-ਪਾਰਟੀ' ਰਾਜ ਵੀ 'ਲੋਕ-ਤੰਤ੍ਰ' ਹੋਣ ਦਾ ਦਾਅਵਾ ਕਰਦੇ ਹਨ ਅਤੇ 'ਬਹੁ-ਮੁਖੀ' ਅਤੇ 'ਬਹੁ-ਪਾਰਟੀ' ਰਾਜ ਵੀ। ਇਨ੍ਹਾਂ ਦੇ ਅੱਧ-ਵਿਚਾਲੇ ਲੋਕ-ਤੰਤ੍ਰ ਦੇ ਹੋਰ ਕਈ ਅਖੌਤੀ ਦਾਅਵੇਦਾਰ ਵੀ ਪੈਦਾ ਹੋ ਗਏ ਹਨ, ਜੋ ਕਿ ਆਪਣੇ ਆਪ ਨੂੰ 'ਇਸਲਾਮੀ ਲੋਕ-ਤੰਤ੍ਰ' (ਪਾਕਿਸਤਾਨ ਅਤੇ ਈਰਾਨ) ਅਤੇ 'ਗਾਈਡਡ ਲੋਕ-ਤੰਤ੍ਰ' (ਇੰਡੋਨੇਸ਼ੀਆਂ ਅਤੇ ਬਰਮਾ) ਆਦਿ ਦੇ ਨਾਵਾਂ ਨਾਲ ਪੁਕਾਰਦੇ ਹਨ। ਇਸ ਮਿਲਗੋਭੇ ਨੇ 'ਲੋਕ-ਤੰਤ੍ਰ' ਦੇ ਸਰੂਪ ਅਤੇ ਸਿਧਾਂਤ ਨੂੰ ਕਾਫ਼ੀ ਹੱਦ ਤਕ ਧੁੰਦਲੋਂ ਅਤੇ ਗੁੰਝਲੋਂ ਦਿੱਤਾ ਹੋਇਆ ਹੈ। ਇਹੋ ਜਿਹੀ ਦਸ਼ਾ ਹੀ 'ਕੌਮ' ਦੇ ਸਿਧਾਂਤ ਦੀ ਵੀ ਹੋਈ ਹੈ। ਇਸ ਸ਼ਬਦ ਦੀ ਪ੍ਰੀਭਾਸ਼ਾ ਤਾਂ ਹਮੇਸ਼ਾਂ ਹੀ ਅੰਤਰ-ਰਾਸ਼ਟਰੀ ਪ੍ਰਸਥਿਤੀਆਂ ਦੇ ਫੇਰ ਬਦਲ ਦੇ ਨਾਲ-ਨਾਲ ਆਪਣੀ ਰੂਪ-ਰੇਖਾ ਬਦਲਦੀ ਰਹੀ ਹੈ; ਪਰੰਤੂ, ਦੂਜੀ ਵਿਸ਼ਵ ਜੰਗ ਤੋਂ ਬਾਅਦ ਬਰਤਾਨੀਆਂ ਅਤੇ ਫ਼ਰਾਂਸ ਸਮੇਤ ਕਈ ਪੱਛਮੀ ਦੇਸ਼ਾਂ ਵਲੋਂ ਬਦਲੇ ਹਾਲਾਤ ਦੀਆਂ ਬਦਲੀਆਂ ਪ੍ਰਸਥਿਤੀਆਂ ਕਾਰਨ ਅਫ਼ਰੀਕਾ ਅਤੇ ਏਸ਼ੀਆ ਵਿਚੋਂ ਆਪੋ ਆਪਣੀਆਂ ਰਾਜ-ਸੱਤਾ ਦੀਆਂ ਸਫ਼ਾਂ ਛੇਤੀ-ਛੇਤੀ ਸਮੇਟ ਲੈਣ ਦੇ ਫਲ-ਸਰੂਪ ਉਨ੍ਹਾਂ ਹੇਠੋਂ ਕਈ ਐਸੀਆਂ ਅਖੌਤੀ 'ਕੌਮਾਂ' ਉੱਗ ਪਈਆਂ ਹਨ, ਜੋ 'ਕੌਮ' ਦੇ ਸਿਧਾਂਤ ਦੇ ਕਿਸੇ ਵੀ ਪਹਿਲੂ ਤੇ ਪੂਰੀਆਂ ਨਹੀ ਉਤਰਦੀਆਂ; ਪਰੰਤੂ, ਫਿਰ ਵੀ ਰਾਜ-ਸੱਤਾ ਦੇ ਬਲ-ਬੋਤੇ ਤੇ ਕੌਮ ਦਾ ਬਾਣਾ ਪਾਈ ਬੈਠੀਆਂ ਹਨ। ਇਸ ਦੇ ਵਿਪਰੀਤ ਕੁਛ ਐਸੀਆਂ ਵੀ ਕੌਮਾਂ ਹਨ ਜੋ 'ਕੌਮ' ਦੇ ਹਰ ਮਿਆਰ ਤੇ ਪੂਰੀਆਂ ਉਤਰਦੀਆਂ ਹਨ; ਪਰੰਤੂ, ਜੋ ਘਟ-ਗਿਣਤੀ ਕਾਰਨ, ਅੰਤਰ-ਰਾਸ਼ਟਰੀ ਸਾਜ਼ਸ਼ਾਂ ਕਾਰਨ, ਵਿਸਾਹ-ਘਾਤ ਕਾਰਨ ਅਤੇ ਯਾ ਫਿਰ ਆਪਣੀਆਂ ਹੀ ਗਲਤੀਆਂ ਕਾਰਨ ਆਪਣੇ 'ਕੌਮੀ' ਸਰੂਪ ਨੂੰ ਵਿਸ਼ਵ ਰੰਗ-ਮੰਚ ਤੇ ਦ੍ਰਿਸ਼ਟੀਮਾਨ ਕਰਨ ਵਿਚ

ਕੁਛ ਪਛੜ ਗਈਆਂ ਹਨ ਅਤੇ ਜਿਨ੍ਹਾਂ ਦੀ ਮਜਬੂਰੀ ਦਾ ਲਾਭ ਉਠਾਂਦਿਆਂ ਉਨ੍ਹਾਂ ਦੇ ਕੌਮੀ ਸਰੂਪ ਨੂੰ ਮਿਟਾਉਣ ਦੀਆਂ ਭਰਪੂਰ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।

'ਸਿੱਖ ਕੌਮ' ਪਿਛਲੇਰੀ ਸ਼ਰੇਣੀ ਦੀਆਂ ਕੌਮਾਂ ਵਿਚੋਂ ਇਕ ਪ੍ਰਮੁੱਖ ਕੌਮ ਹੈ, ਜੋ ਕੇਵਲ ਡੇਢ ਸੌ ਸਾਲ ਤੋਂ ਵੀ ਘਟ ਸਮਾਂ ਪਹਿਲਾਂ ਯੂਰਪ ਤੋਂ ਵੀ ਵਡੇ ਵਿਸ਼ਾਲ ਰਾਜ ਦੀ ਵਾਰਸ ਸੀ ਅਤੇ ਜੋ ਅੱਜ ਵੀ 'ਕੌਮ' (ਨੇਸ਼ਨ) ਦੇ ਹਰ ਪ੍ਰਮਾਣਤ ਸਿਧਾਂਤਿਕ ਮਾਪ-ਤੋਲ ਤੇ ਪੂਰਾ ਉਤਰਦੀ ਹੈ; ਸਗੋਂ, ਦੁਨੀਆਂ ਦੀਆਂ ਸਾਰੀਆਂ ਕੌਮਾਂ ਦੇ ਮੁਕਾਬਲੇ ਕੁਝ ਵਿਸ਼ੇਸ਼ ਗੁਣਾਂ ਦੀ ਮਾਲਕ ਵੀ ਹੈ। ਪਰੰਤੂ, ਇਸ ਦੇ ਬਾਵਜੂਦ ਕੁਝ ਸਵਾਰਥੀ ਅਨਸਰਾਂ ਵਲੋਂ ਇਸ ਦੇ ਕੌਮੀ ਸਰੂਪ ਨੂੰ ਨਾ ਸਿਰਫ ਮੰਨਣ ਤੋਂ ਹੀ ਇਨਕਾਰ ਕੀਤਾ ਜਾ ਰਿਹਾ ਹੈ, ਸਗੋਂ ਇਸ ਨੂੰ ਧੁੰਦਲਾਉਣ ਅਤੇ ਮਿਟਾਉਣ ਦੀਆਂ ਕੋਸ਼ਿਸ਼ਾਂ ਵੀ ਲਗਾਤਾਰ ਕੀਤੀਆਂ ਜਾ ਰਹੀਆਂ ਹਨ, ਤਾਂ ਜੁ ਇਸ ਦੀ ਹੋਂਦ ਨੂੰ ਬਹੁ-ਗਿਣਤੀ ਦੇ ਹੜ੍ਹ ਵਿਚ ਰੋੜ੍ਹ ਕੇ ਇਸ ਦੀ ਸੁਤੰਰਤਾ ਦੀ ਹਰ ਤਮੰਨਾ ਨੂੰ ਸਦਾ-ਸਦਾ ਲਈ ਡੁਬੋ ਦਿੱਤਾ ਜਾਵੇ।

ਇਸ ਪਿਛੋਕੜ ਵਿਚ ਇਹ ਉਚਿਤ ਅਤੇ ਅਵਸ਼ਕ ਵੀ ਹੋ ਜਾਂਦਾ ਹੈ ਕਿ ਸਿੱਖ ਕੌਮ ਦੀ ਕੌਮੀ ਹੈਸੀਅਤ ਨੂੰ ਰਾਜਨੀਤੀ ਵਿਗਿਆਨ ਵਲੋਂ ਹੁਣ ਤਕ 'ਕੌਮ' ਬਾਰੇ ਮਿੱਥੇ ਗਏ ਅਸਲਾਂ ਦੇ ਮਿਆਰ ਤੇ ਪਰਖ ਕੇ ਇਸ ਦੇ ਸੁਤੰਤਰ ਕੌਮੀ ਕਿਰਦਾਰ ਬਾਰੇ ਜਾਣ-ਬੁੱਝ ਕੇ ਪਾਏ ਜਾ ਰਹੇ ਭੁਲੇਖਿਆਂ ਦੇ ਜਾਲੇ ਨੂੰ ਦੂਰ ਕੀਤਾ ਜਾਵੇ।

ਨੇਸ਼ਨ (ਕੌਮ) ਸ਼ਬਦ ਲਾਤੀਨੀ ਜ਼ੁਬਾਨ ਦੇ ਸ਼ਬਦ 'ਨੇਸ਼ੋ' ਤੋਂ ਨਿਕਲਿਆ ਹੈ। ਸ਼ੁਰੂ-ਸ਼ੁਰੂ ਵਿਚ ਇਹ ਐਸੇ ਲੋਕਾਂ ਦੇ ਇੱਕਠ ਦੇ ਸੰਬੰਧ ਵਿਚ ਵਰਤਿਆ ਜਾਂਦਾ ਸੀ ਜੋ ਇਕੋ ਹੀ ਜਗ੍ਹਾ ਦੇ ਜੰਮ-ਪਲ ਹੁੰਦੇ ਸਨ, ਭਾਵੇਂ ਉਹ ਜਗ੍ਹਾ ਕੇਵਲ ਕੁਝ ਦਰਜਨ ਕੁ ਵਰਗ ਮੀਲਾਂ ਤਕ ਸੀਮਤ ਹੋਵੇ, ਜਾਂ ਹਜ਼ਾਰਾਂ ਵਰਗ ਮੀਲਾਂ ਵਿਚ ਫੈਲੀ ਹੋਵੇ, ਸਮੇਂ ਦੀ ਚਾਲ ਦੇ ਨਾਲ-ਨਾਲ ਜਿਵੇਂ-ਜਿਵੇਂ ਸਮਾਜੀ ਅਤੇ ਸਿਆਸੀ ਪ੍ਰੀਵਰਤਨ ਆਉਂਦੇ ਗਏ, ਤਿਵੇਂ-ਤਿਵੇਂ ਇਸ ਲਫਜ਼ ਦਾ ਅਕਸ ਅਤੇ ਆਕਾਰ ਵੀ ਘਟਦਾ-ਵਧਦਾ ਅਤੇ ਗੁੰਝਲਦਾਰ ਹੁੰਦਾ ਰਿਹਾ। ਰਾਜਨੀਤੀ ਵਿਗਿਆਨੀਆਂ ਨੇ ਇਸ ਗੁੰਝਲ ਨੂੰ ਸੁਲਝਾਉਣ ਦੀ ਬਜਾਏ ਇਸ ਦੇ ਅੰਤਰੀਵ (Subjective) ਤੱਤ-ਚੇਤਨਾ, ਆਪਸੀ ਸਾਂਝ ਅਤੇ ਇਰਾਦਾ ਆਦਿ ਨਾਲ ਅਨਾਤਮ (Objective) ਤੱਤ-ਭੂਗੋਲਿਕ ਅਤੇ ਆਰਥਿਕ ਆਦਿ ਪ੍ਰਸਥਿਤੀਆਂ ਸ਼ਾਮਲ ਕਰਕੇ ਇਸ ਨੂੰ ਹੋਰ ਵੀ ਉਲਝਾ ਦਿੱਤਾ। ਇਸ ਪ੍ਰਕਾਰ ਉਨ੍ਹਾਂ ਦੀਆਂ ਕੋਸ਼ਿਸ਼ਾਂ ਨੇ ਰੌਸ਼ਨੀ ਘਟ ਅਤੇ ਗਰਮੀ ਜ਼ਿਆਦਾ ਪੈਦਾ ਕੀਤੀ।

ਭਾਵੇਂ, ਮੋਟੇ ਤੌਰ ਤੇ ਕੌਮ ਦੇ ਸੰਕਲਪ ਦੇ ਮੁੱਢ ਅਤੇ ਵਿਕਾਸ ਦੇ ਦੋ ਮੁਖ ਸੋਮੇ ਸਮਝੇ ਜਾਂਦੇ ਹਨ ਇਕ ਫਰਾਂਸੀਸੀ ਇਨਕਲਾਬ, ਜਿਸ ਨੇ ਨੈਪੋਲੀਅਨ ਦੀਆਂ ਜੰਗਾਂ ਦੁਆਰਾ ਇਸ

ਦੇ ਬੀਜ ਯੂਰਪ ਦੇ ਕਈ ਹੋਰ ਦੇਸ਼ਾਂ, ਵਿਸ਼ੇਸ਼ ਕਰ ਇਟਲੀ, ਜਰਮਨੀ, ਸਪੇਨ ਅਤੇ ਰੂਸ ਦੀ ਧਰਤੀ ਤੇ ਬੀਜ ਦਿਤੇ ਸਨ ਤੇ ਦੂਜਾ ਵੀਹਵੀਂ ਸਦੀ ਦੀ ਬਸਤੀਵਾਦ ਦੇ ਵਿਰੁਧ ਲਹਿਰ, ਜਿਸ ਨੇ ਕੌਮੀ ਜਜ਼ਬੇ ਦੀ ਚੇਤਨਾ ਏਸ਼ੀਆ, ਅਫਰੀਕਾ ਅਤੇ ਹੋਰ ਕਈ ਉਪ ਮਹਾਂਦੀਪਾਂ ਵਿਚ ਪੈਦਾ ਕਰ ਦਿੱਤੀ; ਪਰੰਤੂ, ਇਸ ਦੇ ਬੀਜ ਉਸ ਸਮੇਂ ਹੀ ਬੀਜ ਦਿੱਤੇ ਗਏ ਸਨ ਜਦ ਪਹਿਲੇ ਪਹਿਲ ਇੰਗਲੈਂਡ ਦੇ ਬਾਦਸ਼ਾਹ ਹੈਨਰੀ ਅੱਠਵੇਂ ਨੇ ਅਤੇ ਮਾਰਟਨ ਲੂਥਰ ਨੇ ਪੋਪ ਦੀ ਪ੍ਰਧਾਨਗੀ ਨੂੰ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਜਿਉਂ-ਜਿਉਂ ਪੋਪ ਦੀ ਪਰਵਾਨਗੀ ਘਟਦੀ ਗਈ, ਤਿਉਂ-ਤਿਉਂ ਪੱਛਮੀ ਮੁਲਕਾਂ ਅਤੇ ਉਹਨਾਂ ਵਿਚ ਵੱਸਦੇ ਫਿਰਕਿਆਂ ਵਿਚ ਆਪਣੀ ਖੁਦ-ਮੁਖਤਿਆਰੀ ਬਾਰੇ ਚੇਤਨਾ ਵਿਚ ਵਾਧਾ ਹੁੰਦਾ ਗਿਆ। ਉਹ ਹੁਣ ਆਪੋ ਆਪਣੀ ਵਿੱਲਖਣਤਾ ਅਤੇ ਉਸ ਦੇ ਆਧਾਰ ਤੇ ਆਪਣੇ ਹੱਕਾਂ ਦੀ ਪ੍ਰਾਪਤੀ 'ਤੇ ਧੀਰੇ-ਧੀਰੇ ਵੱਧ ਤੋਂ ਵੱਧ ਬਲ ਦੇਣ ਲਗ ਪਏ। ਸਤਾਰ੍ਹਵੀਂ ਸਦੀ ਵਿਚ ਇੰਗਲੈਂਡ ਵਿਚ ਪਿਉਰੀਟਨ ਇਨਕਲਾਬ ਅਤੇ ਅਠਾਰ੍ਹਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਫਰਾਂਸੀਸੀ ਇਨਕਲਾਬ ਨੇ ਕੌਮੀ ਜਜ਼ਬੇ ਦੇ ਵਿਕਾਸ ਦਾ ਪਹਿਲਾ ਪੜਾਅ ਪੂਰਾ ਕਰ ਦਿੱਤਾ। ਕੌਮ ਦੇ ਸੰਕਲਪ ਬਾਰੇ ਰਾਜਨੀਤੀ ਦੇ ਬਹੁਤ ਸਾਰੇ ਨਵੀਨ ਸਿਧਾਂਤ ਵੀ ਇਸ ਸਮੇਂ ਦੀ ਉਪਜ ਹੀ ਹਨ। 'ਕੌਮੀਂ ਚੇਤਨਾ ਅਤੇ 'ਨੇਸ਼ਨ-ਸਟੇਟ' ਦਾ ਸੰਕਲਪ ਹੁਣ ਛੇਤੀ-ਛੇਤੀ ਪੁਲਾਂਘਾਂ ਪੁੱਟਣ ਲੱਗ ਪਏ। ਕੌਮੀ ਖੁਦਮੁਖਤਾਰੀ ਦਾ ਦਾਅਵਾ ਕਰਨ ਵਾਲਿਆਂ ਲਈ ਜ਼ਰੂਰੀ ਸੀ ਕਿ 'ਕੌਮ' ਦੇ ਕਈ ਮੁਢਲੇ ਆਧਾਰ ਮਿੱਥੇ ਜਾਣ। ਇਸ ਲਈ 'ਕੌਮ' ਦੀਆਂ ਪ੍ਰੀਭਾਸ਼ਾਵਾਂ ਵਧੇਰੇ ਕਰਕੇ ਇਸੇ ਸਮੇਂ ਵਿਚ ਹੀ ਉਲੀਕੀਆਂ ਗਈਆਂ ਸਨ।

ਕਿਉਂਕਿ ਖਾਲਸਾ ਪੰਥ ਦੇ ਅਨੁਆਈਆਂ ਵਲੋਂ 'ਇਕ ਵੱਖਰੀ ਕੌਮ' ਹੋਣ ਦੇ ਦਾਅਵਿਆਂ ਨੂੰ ਨਿੱਤ ਨਵੀਆਂ ਚੁਨੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਇਸ ਲਈ ਇਹ ਉੱਚਿਤ ਅਤੇ ਅਵੱਸ਼ਕ ਹੋ ਜਾਂਦਾ ਹੈ ਕਿ ਇਨ੍ਹਾਂ ਦਾਅਵਿਆਂ ਅਤੇ ਚੁਨੌਤੀਆਂ ਨੂੰ ਪ੍ਰਮਾਣਤ ਅਸੂਲਾਂ ਦੇ ਆਧਾਰ 'ਤੇ ਪਰਖ ਕੇ ਇਸ ਬਾਰੇ ਆਪਣਿਆਂ ਅਤੇ ਬਿਗਾਨਿਆਂ ਦੋਹਾਂ ਦੇ ਮਨਾਂ ਵਿਚ ਪਾਏ ਜਾ ਰਹੇ ਭੁਲੇਖਿਆਂ ਨੂੰ ਦੂਰ ਕਰਨ ਦਾ ਉਪਰਾਲਾ ਕੀਤਾ ਜਾਵੇ। ਇਸ ਲਈ ਪ੍ਰਸਿੱਧ ਅਤੇ ਪ੍ਰਮਾਣਤ ਰਾਜਨੀਤੀ ਵਿਗਿਆਨੀਆਂ ਦੁਆਰਾ 'ਕੌਮ' ਦੇ ਜੋ ਮੁਢਲੇ ਅਸੂਲ ਅਤੇ ਆਧਾਰ ਮਿਥੇ ਗਏ ਹਨ ਉਨ੍ਹਾਂ ਦਾ ਕੁਛ ਵਿਸਥਾਰ ਵਿਚ ਅਧਿਐਨ ਜ਼ਰੂਰੀ ਹੋ ਜਾਂਦਾ ਹੈ। ਵਧੇਰੇ ਪ੍ਰਮਾਣਿਤ ਵਿਗਿਆਨੀ 'ਕੌਮ' ਦੀ ਪ੍ਰੀਭਾਸ਼ਾ ਇਉਂ ਉਲੀਕਦੇ ਹਨ :

੧. ਬਰਗਸ (Burgess) ਅਨੁਸਾਰ, 'ਕੌਮ' ਉਹ ਜਨ-ਸਮੂੰਹ ਹੁੰਦਾ ਹੈ ਜੋ ਜ਼ਾਤੀ (Ethinic) ਏਕਤਾ ਵਿਚ ਬੱਧਿਆ ਹੋਵੇ ਅਤੇ ਇਕੋ ਜਗ੍ਹਾ ਵਸਦਾ ਹੋਵੇ।

੨. ਪ੍ਰੇਡੀਅਰ (Pradier) ਮੁਤਾਬਕ:- ਨਸਲ, ਜਾਤ, ਭਾਸ਼ਾ ਅਤੇ ਧਾਰਮਿਕ ਏਕਤਾ ਹੀ

ਅਜਿਹੇ ਤਤ ਹਨ ਜੋ ਕੌਮ ਬਣਾਉਂਦੇ ਹਨ।

੩. ਲੀਕਾਕ (Leacock) ਅਨੁਸਾਰ ਲੋਕਾਂ ਦਾ ਉਹ ਸੰਗਠਨ ਹੈ ਜਿਨ੍ਹਾਂ ਵਿਚ ਜਾਤ (Racial) ਅਤੇ ਖੇਤਰੀ ਏਕਤਾ ਵਿਸ਼ੇਸ਼ ਮਹੱਤਤਾ ਦੀ ਧਾਰਨੀ ਹੋਵੇ, ਕੌਮ ਕਹਿਲਾਉਂਦਾ ਹੈ।

੪. ਬ੍ਰਾਇਸ (Bryce) 'ਕੌਮ' ਉਸ 'ਕੌਮੀਅਤ' ਨੂੰ ਗਿਣਦਾ ਹੈ ਜਿਸ ਨੇ ਆਪਣੇ ਆਪ ਨੂੰ ਸੁਤੰਤਰਤਾ ਜਾਂ ਸੁਤੰਤਰਤਾ ਦੀ ਇੱਛਾ ਰੱਖਣ ਵਾਲੀ ਰਾਜਨੀਤਕ ਸੰਸਥਾ ਦੇ ਰੂਪ ਵਿਚ ਸੰਗਠਨ ਕਰ ਲਿਆ ਹੋਵੇ।

੫. ਬਲੰਤਸ਼ੀ (Bluntshi) 'ਕੌਮ' ਉਨ੍ਹਾਂ ਲੋਕਾਂ ਦੇ ਸਮੂਹ ਨੂੰ ਕਹਿੰਦਾ ਹੈ ਜੋ ਇਕੋ ਭਾਸ਼ਾ ਅਤੇ ਇਕੋ ਜਿਹੇ ਰੀਤੀ ਰਿਵਾਜਾਂ ਦੁਆਰਾ ਇਕੋ ਜਿਹੀ ਸਮਾਜੀ ਸਭਿਅਤਾ ਦੇ ਬੰਧਨਾਂ ਵਿਚ ਬੱਧੇ ਹੋਣ ਅਤੇ ਜੋ ਉਨ੍ਹਾਂ ਅੰਦਰ ਆਪਸੀ ਏਕਤਾ ਅਤੇ ਹੋਰਨਾਂ ਨਾਲੋਂ ਨਿਆਰੇ ਹੋਣ ਦੀ ਚੇਤੰਨਤਾ ਪੈਦਾ ਕਰਦੀ ਹੋਵੇ।

੬. ਰੇਮਜ਼ੇ ਮੀਯੂਰ (Remsay Muir) 'ਕੌਮ' ਉਨ੍ਹਾਂ ਲੋਕਾਂ ਦੀ ਜਮੀਯਤ ਨੂੰ ਕਹਿੰਦਾ ਹੈ ਜਿਨ੍ਹਾਂ ਅੰਦਰ ਇਕ ਦੂਜੇ ਨਾਲ ਵਿਸ਼ੇਸ਼ ਬੰਧਨਾਂ ਵਿਚ ਬੱਧੇ ਹੋਣ ਦਾ ਇਹਸਾਸ ਪ੍ਰਬਲ ਹੋਵੇ, ਜੋ ਇੱਕਠੇ ਰਹਿਣ ਵਿਚ ਖੁਸ਼ੀ ਅਤੇ ਆਪਸੀ ਫੁਟ ਵਿਚ ਗਮੀ ਮਹਿਸੂਸ ਕਰਦੇ ਹੋਣ ਅਤੇ ਜਿਨ੍ਹਾਂ ਲਈ ਉਨ੍ਹਾਂ ਲੋਕਾਂ ਦੀ ਗੁਲਾਮੀ ਅਸਹਿ ਹੋਵੇ ਜੋ ਉਨ੍ਹਾਂ ਨਾਲ ਅਜਿਹੇ ਬੰਧਨਾਂ ਦੀ ਸਾਂਝ ਨਾ ਰੱਖਦੇ ਹੋਣ।

੭. ਹੇਜ਼ ਕਾਰਲੀਟਨ (Hayes Carleton) ਉਨ੍ਹਾਂ ਲੋਕਾਂ ਦੇ ਜਮਾਤੀ ਇੱਕਠ ਨੂੰ 'ਕੌਮ' ਕਹਿੰਦਾ ਹੈ ਜੋ ਇਕ ਜ਼ਬਾਨ (ਭਾਸ਼ਾ) ਬੋਲਦੇ ਹੋਣ, ਸਾਂਝੇ ਇਤਿਹਾਸ-ਵਿਰਸੇ ਤੇ ਮਾਣ ਕਰਦੇ ਹੋਣ ਅਤੇ ਜਿਨ੍ਹਾਂ ਅੰਦਰ ਇਹ ਇਹਸਾਸ ਪ੍ਰਬਲ ਹੋਵੇ ਕਿ ਉਹ ਇਕ ਐਸੀ ਨਿਆਰੀ ਸਭਿਅਤਾ ਦੇ ਵਾਰਸ ਹਨ ਜਿਸ ਦੇ ਵਿਕਾਸ ਵਿਚ ਉਨ੍ਹਾਂ ਦੇ ਧਰਮ ਅਤੇ ਰਾਜਨੀਤੀ ਨੇ ਵਿਸ਼ੇਸ਼ ਹਿੱਸਾ ਪਾਇਆ ਹੋਇਆ ਹੈ।

੮. ਆਰਨਲਡ ਟਾਇਨਬੀ (Arnold Toynbee) ਜੀਉਂਦੇ-ਜਾਗਦੇ ਲੋਕਾਂ ਅੰਦਰ ਏਕਤਾ ਅਤੇ ਕੌਮੀਅਤ ਦੇ ਇਹਸਾਸ ਨੂੰ ਕੌਮ ਕਹਿੰਦਾ ਹੈ।

੯. ਜੇ.ਐਸ. ਮਿਲ (J.S. Mill) ਮੁਤਾਬਿਕ : ਨਸਲੀ ਇਕ ਸੁਰਤਾ ਅਤੇ ਭਾਸ਼ਾਈ ਅਤੇ ਧਾਰਮਿਕ ਏਕਤਾ 'ਕੌਮ' ਦੀ ਉਸਾਰੀ ਵਿਚ ਬਹੁਤ ਵੱਡਾ ਹਿੱਸਾ ਪਾਉਂਦੇ ਹਨ। ਸੀਮਤ ਭੂਗੋਲਿਕ ਖੇਤਰ ਵਿਚ ਇੱਕਠਿਆਂ ਰਹਿਣਾ ਵੀ ਇਸ ਲਈ ਇਕ ਹੋਰ ਸਹਾਇਕ ਕਾਰਨ ਹੋ ਸਕਦਾ ਹੈ। ਪ੍ਰੰਤੂ, ਇਕੋ ਰਾਜਨੀਤਕ ਪਿਛੋਕੜ ਅਤੇ ਇਕੋ ਇਤਿਹਾਸਕ ਕੌਮੀ ਵਿਰਸੇ ਅਤੇ ਉਸ ਨਾਲ ਸੰਬੰਧਤ ਸਾਂਝੀਆਂ ਯਾਦਾਂ, ਸਾਂਝਾ ਮਾਣ, ਸਾਂਝੀਆਂ

ਖੁਸ਼ੀਆਂ ਅਤੇ ਸਾਂਝੇ ਗਮਾਂ ਦੀਆਂ ਯਾਦਾਂ ਇਸ ਦੇ ਸਭ ਤੋਂ ਮਜ਼ਬੂਤ ਅਤੇ ਪ੍ਰਬਲ ਕਾਰਨ ਹਨ।

੧੦. ਸਟਾਲਿਨ (Stalin) ਅਨੁਸਾਰ ਸਾਂਝੀ ਭਾਸ਼ਾ, ਇਲਾਕਾਈ ਏਕਤਾ, ਸਾਂਝੀ ਆਰਥਿਕਤਾ ਅਤੇ ਸਾਂਝੀਆਂ ਭਾਵਨਾਵਾਂ ਦੇ ਇਕ ਸਾਂਝੀ ਸਭਿਅਤਾ ਵਿਚ ਦ੍ਰਿਸ਼ਟੀਮਾਨ ਹੋਣ ਦੇ ਆਧਾਰ ਤੇ ਲੋਕਾਂ ਦੀ ਇਕ ਮਜ਼ਬੂਤ ਇਤਿਹਾਸਕ ਜਮਾਤ ਇਕ 'ਕੌਮ' ਕਹਿਲਾਉਣ ਦੇ ਹੱਕ ਰਖਦੀ ਹੈ।

੧੧. ਸਿਜਵਿਕ (Sidgewick) ਮੁਤਾਬਿਕ : ਕਿਸੀ ਫਿਰਕੇ ਵਲੋਂ ਇਕ ਵੱਖਰੀ ਕੌਮ ਹੋਣ ਵਾਸਤੇ ਇਹ ਜ਼ਰੂਰੀ ਹੈ ਕਿ ਉਸ ਦਾ ਹਰ ਮੈਂਬਰ ਇਸ ਚੇਤੰਨਤਾ ਦਾ ਧਾਰਨੀ ਹੋਵੇ ਕਿ ਉਸੇ ਦੇ ਆਪਣੇ ਫਿਰਕੇ ਦੇ ਹੋਰ ਮੈਂਬਰਾਂ ਨਾਲ ਵਿਸ਼ੇਸ਼ ਰਿਸ਼ਤੇ ਹਨ ਜੋ ਕਦੇ ਟੁੱਟ ਨਹੀਂ ਸਕਦੇ, ਭਾਵੇਂ ਉਹ ਰਾਜ, ਜਿਸ ਵਿਚ ਉਹ ਰਹਿ ਰਹੇ ਹੋਣ, ਕਿਸੇ ਕਾਰਨ ਟੁੱਟ ਵੀ ਜਾਵੇ।

੧੨. ਸਪਿੰਗਲਰ (Spingler) ਕੇਵਲ ਮਜ਼ਹਬੀ ਏਕਤਾ ਨੂੰ ਹੀ ਕੌਮ ਦਾ ਅਧਾਰ ਮੰਨਦਾ ਹੈ। ਉਸ ਅਨੁਸਾਰ 'ਕੌਮ' ਦਾ ਆਧਾਰ ਨਾ ਭਾਸ਼ਾਈ, ਨਾ ਸਿਆਸੀ ਅਤੇ ਨਾ ਹੀ ਨਸਲੀ ਹੁੰਦਾ ਹੈ, ਕੌਮ ਦਾ ਇਕੋ ਇਕ ਅਧਾਰ ਧਾਰਮਕ ਏਕਤਾ ਹੀ ਹੁੰਦੀ ਹੈ।

੧੩. ਰੀਨਾਨ (Renan) ਇਸ ਪ੍ਰਸਿੱਧ ਰਾਜਨੀਤਕ ਵਿਗਿਆਨੀ ਅਨੁਸਾਰ :- "ਕੌਮ ਇਕ ਜੀਉਂਦੇ-ਜਾਗਦੇ ਜਜ਼ਬੇ ਦਾ ਨਾਂ ਹੈ। ਇਸ ਦੇ ਦੋ ਮੂਲ ਅਧਾਰ ਹਨ। ਇਕ ਦਾ ਸੰਬੰਧ ਇਸ ਕੌਮ ਦੇ ਭੂਤਕਾਲ ਨਾਲ ਅਤੇ ਦੂਜੇ ਦਾ ਇਸ ਦੇ ਵਰਤਮਾਨ ਨਾਲ ਹੁੰਦਾ ਹੈ। ਪਹਿਲਾਂ ਇਸ ਦੇ ਸਾਂਝੇ ਗੌਰਵਮਈ ਵਿਰਸੇ ਦਾ ਪ੍ਰਤੀਕ ਹੁੰਦਾ ਹੈ, ਜਦ ਕਿ ਦੂਜਾ ਇਸ ਵਲੋਂ ਇੱਕਠਿਆਂ ਰਹਿ ਕੇ ਆਪਣੇ ਅਮੀਰ ਵਿਰਸੇ ਦੀ ਰਾਖੀ ਅਤੇ ਸੇਵਾ-ਸੰਭਾਲ ਕਰਨ ਦੇ ਦ੍ਰਿੜ ਇਰਾਦੇ ਨਾਲ ਸਬੰਧਤ ਹੁੰਦਾ ਹੈ। ਬੀਤੇ ਸਮੇਂ ਦੀਆਂ ਗੌਰਵਮਈ ਯਾਦਾਂ ਅਤੇ ਉਸ ਨਾਲ ਸੰਬੰਧਤ ਪ੍ਰਾਪਤੀਆਂ ਉਹ ਸਮਾਜੀ ਵਿਰਸਾ ਹੈ ਜਿਸ ਤੇ ਕਿਸੀ ਕੌਮ ਦੀ ਉਸਾਰੀ ਕੀਤੀ ਜਾਂਦੀ ਹੈ। ਗੁਜ਼ਰ ਚੁਕੇ ਸਮੇਂ ਦੇ ਗੌਰਵਮਈ ਵਿਰਸੇ ਦੀਆਂ ਯਾਦਾਂ ਹਾਲ ਵਿਚ ਇੱਕਠਿਆਂ ਰਹਿਣ ਦੀ ਤੀਬਰ ਇੱਛਾ ਅਤੇ ਪਹਿਲਾਂ ਵਾਂਗ ਹੋਰ ਪ੍ਰਾਪਤੀਆਂ ਹਾਸਲ ਕਰਨ ਦਾ ਇਰਾਦਾ ਉਹ ਜ਼ਰੂਰੀ ਅੰਸ਼ ਹਨ ਜੋ ਕਿਸੀ ਵੀ 'ਕੌਮ' ਦੀ ਸਿਰਜਨਾ ਲਈ ਅਤਿ ਜ਼ਰੂਰੀ ਹੁੰਦੇ ਹਨ।"

੧੪. ਅੰਬੇਦਕਰ (Ambedkar) ਦੇ ਕਥਨ ਅਨੁਸਾਰ : 'ਕੌਮ ਇਕ ਸਮਾਜੀ ਜਜ਼ਬਾ ਹੈ, ਜਿਸ ਦੇ ਅਸਰ ਹੇਠ ਇਸ ਦਾ ਹਰ ਮੈਂਬਰ ਮਹਿਸੂਸ ਕਰਦਾ ਹੈ ਕਿ ਉਹ ਸਾਰੇ ਸਾਕ-ਸਬੰਧੀ ਹਨ। ਇਹ ਸਾਂਝਾ ਜਜ਼ਬਾ ਦੋ-ਧਾਰੀ ਹੁੰਦਾ ਹੈ। ਇਕ ਪਾਸੇ ਤਾਂ ਆਪਸੀ

ਭਾਵਨਾਵਾਂ ਸਕੇ ਸਾਕ-ਸੰਬੰਧੀਆਂ ਵਾਲੀਆਂ ਹੁੰਦੀਆਂ ਹਨ ਅਤੇ ਦੂਜੇ ਬੰਨੇ ਜੋ ਇਸ ਦੇ ਸੰਬੰਧੀ ਨਹੀਂ ਹੁੰਦੇ, ਉਨ੍ਹਾਂ ਵਿਰੁਧ ਵੀ ਸਾਂਝਾ ਇਹਸਾਸ ਹੁੰਦਾ ਹੈ ਕਿ ਉਹ ਸਾਡੇ ਵਿਚੋਂ ਨਹੀਂ ਹਨ। ਆਪਸੀ ਏਕਤਾ ਅਤੇ ਦੂਜੇ ਨਾਲੋਂ ਅਭਿੰਨਤਾ ਇਨ੍ਹਾਂ ਨੂੰ ਦੂਜਿਆਂ ਨਾਲੋਂ ਨਿਖੇੜ ਕੇ ਇਕ ਵੱਖਰੀ ਕੌਮ ਦੀ ਲੜੀ ਵਿਚ ਪ੍ਰੋ ਦਿੰਦਾ ਹੈ।'

੧੫. ਗਾਰਨਰ (Garner) ਦੇ ਕਹਿਣ ਅਨੁਸਾਰ : 'ਕੌਮ ਕਲਚਰਲ ਸਾਂਝ ਵਿਚ ਪਰੋਇਆ ਉਹ ਇਕ-ਰੂਪ ਸਮਾਜੀ ਸਮੂਹ ਹੁੰਦਾ ਹੈ ਜੋ ਭਾਵਨਾਤਮਿਕ ਏਕਤਾ, ਉਸ ਦੀ ਚੇਤੰਨਤਾ ਅਤੇ ਉਸ ਏਕੇ ਨੂੰ ਕਾਇਮ ਰੱਖਣ ਦਾ ਦ੍ਰਿੜ ਇਰਾਦਾ ਰੱਖਦਾ ਹੈ।'

ਰਾਜਨੀਤੀ ਵਿਗਿਆਨੀਆਂ ਵਲੋਂ 'ਕੌਮ' ਬਾਰੇ ਜੋ ਸਿਧਾਂਤ ਅਧਾਰ ਹੁਣ ਤਕ ਮਿਥੇ ਗਏ ਹਨ, ਇਹ ਸਾਰੇ ਵਿਗਿਆਨੀ ਉਨ੍ਹਾਂ ਦੀ ਪੂਰੀ-ਪੂਰੀ ਅਕਾਸੀ ਕਰਦੇ ਹਨ। ਇਨ੍ਹਾਂ ਸਾਰੀਆਂ ਪ੍ਰਿਭਾਸ਼ਾਵਾਂ ਵਿਚੋਂ ਜੋ ਮੂਲ ਤੱਤ ਕਿਸੀ ਫਿਰਕੇ ਵਲੋਂ ਕੌਮੀ ਹੈਸੀਅਤ ਦਾ ਧਾਰਨੀ ਹੋਣ ਬਾਰੇ ਉਲੀਕੇ ਗਏ ਹਨ, ਉਹ ਇਸ ਪ੍ਰਕਾਰ ਹਨ :-

੧. ਮਜ਼ਹਬੀ ਏਕਤਾ ਅਤੇ ਸੁਤੰਤਰਤਾ।

੨. ਸਮਾਜੀ ਅਭਿੰਨਤਾ ਅਤੇ ਇਸ ਦੀ ਚੇਤੰਨਤਾ।

੩. ਭਾਸ਼ਾਈ ਏਕਤਾ।

੪. ਬਹੁਤ ਵੱਡੀ ਗਿਣਤੀ ਦਾ ਕਿਸੀ ਖ਼ਾਸ ਖੇਤਰ ਵਿਚ ਇੱਕਠੇ ਰਹਿਣਾ।

੫. ਸਾਂਝਾ ਗੌਰਵਮਈ ਪਿਛੋਕੜ, ਜਿਸ ਦਾ ਆਧਾਰ ਉਹ ਸਾਂਝੇ ਨਿਸ਼ਾਨੇ ਹਨ, ਜਿਨ੍ਹਾਂ ਦੀ ਪੂਰਤੀ ਲਈ ਇਕ ਲੰਬੇ ਅਰਸੇ ਤਕ ਇਸ ਫਿਰਕੇ ਦੇ ਮੈਂਬਰਾਂ ਨੇ ਘਾਲਣਾ ਘਾਲੀਆਂ ਹੋਣ, ਕੁਰਬਾਨੀਆਂ ਦਿੱਤੀਆਂ ਹੋਣ, ਦੁੱਖ-ਸੁਖ ਸਾਂਝੇ ਕੀਤੇ ਹੋਣ, ਇਤਿਹਾਸਕ ਪ੍ਰਾਪਤੀਆਂ ਹਾਸਲ ਹੋਣ ਅਤੇ ਜਿਨ੍ਹਾਂ ਦੀ ਯਾਦ ਇਕ ਗੌਰਵਮਈ ਵਿਰਸੇ ਦੀ ਸੂਰਤ ਇਖ਼ਤਿਆਰ ਕਰ ਚੁੱਕੀ ਹੋਵੇ।

੬. ਇਸ ਸਾਂਝੇ ਵਿਰਸੇ ਦੀ ਰੱਖਿਆ ਅਤੇ ਵਿਕਸਤਤਾ ਲਈ ਇਸ ਫਿਰਕੇ ਦਾ ਹਰ ਮੈਂਬਰ ਹਰ ਸਮੇਂ ਅਤੇ ਹਰ ਹਾਲਾਤ ਵਿਚ ਸਦਾ ਤਿਆਰ-ਬਰ-ਤਿਆਰ ਰਹੇ ਅਤੇ ਲੋੜ ਪੈਣ ਤੇ ਇਸ ਮਕਸਦ ਲਈ ਹੋਰ ਸਾਰੇ ਪ੍ਰਕਾਰ ਦੇ ਸੰਬੰਧ ਅਤੇ ਰਿਸ਼ਤੇ-ਨਾਤੇ ਕੁਰਬਾਨ ਕਰਨ ਦਾ ਇਰਾਦਾ ਰੱਖਦਾ ਹੋਵੇ।

੭. ਕਿਸੇ ਖ਼ਾਸ ਸਮੇਂ ਆਪਸੀ ਛੋਟੇ-ਮੋਟੇ ਮਤ-ਭੇਦਾਂ ਦੇ ਬਾਵਜੂਦ ਉਪ੍ਰੋਕਤ ਤੱਥਾਂ ਦੇ ਅਧਾਰ ਤੇ ਉਸ ਫਿਰਕੇ ਦੀ ਆਪਸੀ ਏਕਤਾ, ਜਾਗਤ ਜੋਤਿ ਦੀ ਸੂਰਤ ਹਮੇਸ਼ਾਂ ਲਟ-ਲਟ ਕਰ ਰਹੀ ਹੋਵੇ ਅਤੇ ਕਿਸੇ ਸਾਂਝੇ ਸੰਕਟ ਦੀ ਸੂਰਤ ਵਿਚ ਆਪਸੀ ਮਤ-ਭੇਦ ਭੁਲਾ ਕੇ ਹਰ ਮੈਂਬਰ ਕੌਮੀ ਵਿਰਸੇ ਦੀ ਰਾਖੀ ਹਿਤ ਤਤਪਰ

ਹੋ ਜਾਵੇ।

੮ ਭਵਿੱਖ ਵਿਚ ਕਿਸੀ ਸਾਂਝੇ ਨਿਸ਼ਾਨੇ ਦਾ ਹੋਣਾ ਅਤੇ ਉਸ ਨੂੰ ਹਾਸਲ ਕਰਨ ਦੀ ਤੀਬਰ ਇੱਛਾ ਹੋਣੀ।

੯ ਆਪਣੀ ਕੌਮ ਦਾ ਕਿਸੀ ਨਾ ਕਿਸੀ ਸੂਰਤ ਵਿਚ ਸੁਤੰਤਰ ਸਰੂਪ ਸਦਾ ਕਾਇਮ ਰੱਖਣ ਦਾ ਇਰਾਦਾ ਹੋਣਾ।

ਆਓ, ਜ਼ਰਾ ਉਪਰੋਕਤ ਸਰਬ-ਪ੍ਰਮਾਣਤ ਸਿਧਾਂਤਾਂ ਦੀ ਰੌਸ਼ਨੀ ਵਿਚ ਖਾਲਸਾ ਪੰਥ ਦੇ ਕੌਮੀ ਕਿਰਦਾਰ ਅਤੇ ਵੱਖਰੀ ਕੌਮ ਹੋਣ ਦੇ ਦਾਅਵਿਆਂ ਨੂੰ ਵਿਚਾਰੀਏ ਕਿ ਉਹ ਵੱਖਰੀ ਕੌਮ ਹਨ ਕਿ ਨਹੀਂ।

## ੧.ਮਜ਼ਹਬੀ ਏਕਤਾ ਅਤੇ ਸੁਤੰਤਰਤਾ

ਸਿੱਖ ਕੌਮ ਦੀ ਮੁਢਲੀ ਅਧਾਰ-ਸ਼ਿਲਾ ਉਸ ਦਾ ਇਕ ਵੱਖਰਾ, ਨਿਆਰਾ ਅਤੇ ਸੁਤੰਤਰ ਮਜ਼ਹਬ ਹੈ। ਭਾਵੇਂ ਬ੍ਰਾਹਮਣਵਾਦ ਸਿੱਖ ਧਰਮ ਦੀ ਸੁਤੰਤਰਤਾ ਅਤੇ ਅਖੰਡਤਾ ਨੂੰ ਭੰਗ ਕਰਨ ਦੀਆਂ ਕੋਸ਼ਿਸ਼ਾਂ ਤਕਰੀਬਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜ਼ਮਾਨੇ ਤੋਂ ਹੀ ਕਰਦਾ ਚਲਾ ਆਇਆ ਹੈ; ਪ੍ਰੰਤੂ, ਸਿੱਖ ਕੌਮ ਦੇ ਧਾਰਮਿਕ ਗ੍ਰੰਥਾਂ ਵਿਚ ਇਸ ਬਾਰੇ ਪ੍ਰਮਾਣ ਇਤਨੇ ਸਾਫ਼ ਅਤੇ ਸੱਪਸ਼ਟ ਹਨ ਕਿ ਸਿੱਖ ਕੌਮ ਵਿਚ ਇਸ ਦੀ ਚੇਤੰਨਤਾ ਹਮੇਸ਼ਾਂ ਹੀ ਬਣੀ ਰਹੀ ਹੈ ਅਤੇ ਉਸ ਨੇ ਬੇਮਿਸਾਲ ਕੁਰਬਾਨੀਆਂ ਦੇ ਕੇ ਇਨ੍ਹਾਂ ਦੀ ਪਵਿਤ੍ਰਤਾ, ਅਖੰਡਤਾ ਅਤੇ ਸੁਤੰਤਰਤਾ ਤੇ ਰੱਤਾ ਜਿੰਨੀ ਵੀ ਆਂਚ ਨਹੀਂ ਆਉਣ ਦਿੱਤੀ।

ਸਿੱਖ ਧਰਮ, ਹਿੰਦੂ ਮੱਤ, ਇਸਲਾਮ ਅਤੇ ਈਸਾਈ ਮੱਤ ਆਦਿ ਵਾਂਗ ਇਕ ਸੁਤੰਤਰ ਧਰਮ ਹੈ, ਜਿਸ ਦੇ ਸੰਬੰਧ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਹ ਮਹਾਂਵਾਕ ਹਨ, ਜੋ ਬਿਲਕੁਲ ਨਿਰਣਾਇਕ ਹਨ :

ਵਰਤ ਨ ਰਹਉ ਨ ਮਹ ਰਮਦਾਨਾ॥
ਤਿਸੁ ਸੇਵੀ ਜੋ ਰਖੈ ਨਿਦਾਨਾ॥੧॥
ਏਕੁ ਗੁਸਾਈ ਅਲਹੁ ਮੇਰਾ॥
ਹਿੰਦੂ ਤੁਰਕ ਦੁਹਾਂ ਨੇਬੇਰਾ॥੧॥ਰਹਾਉ॥
ਹਜ ਕਾਬੈ ਜਾਉ ਨ ਤੀਰਥ ਪੂਜਾ॥
ਏਕੋ ਸੇਵੀ ਅਵਰੁ ਨ ਦੂਜਾ॥੨॥
ਪੂਜਾ ਕਰਉ ਨ ਨਿਵਾਜ ਗੁਜਾਰਉ॥
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥
ਨਾ ਹਮ ਹਿੰਦੂ ਨ ਮੁਸਲਮਾਨ॥

ਅਲਹ ਰਾਮ ਕੇ ਪਿੰਡੁ ਪਰਾਨ।।੪।।੩।।

(ਭੈਰਉ ਮ: ੫, ਪੰਨਾ ੧੧੩੬)

ਦਸਮ ਗ੍ਰੰਥ ਵਿਚ ਤਾਂ ਥਾਂ-ਥਾਂ ਇਸ ਸਿਧਾਂਤ 'ਤੇ ਵਿਸ਼ੇਸ਼ ਬਲ ਦਿੱਤਾ ਹੋਇਆ ਹੈ ਕਿ ਸਿੱਖ ਧਰਮ ਵੇਦਾਂ, ਸ਼ਾਸਤ੍ਰਾਂ, ਹਿੰਦੂ ਦੇਵੀ ਦੇਵਤਿਆਂ, ਅਵਤਾਰਾਂ ਜਾਂ ਉਸ ਦੀਆਂ ਰਸਮਾਂ ਰਿਵਾਜਾਂ ਵਿਚ ਕੋਈ ਯਕੀਨ ਨਹੀ ਰੱਖਦਾ। ਇਸ ਸੰਬੰਧ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਰਚਨਾ ਕ੍ਰਿਸ਼ਨਾਵਤਾਰ ਵਿਚ ਫੁਰਮਾਉਂਦੇ ਹਨ :-

ਮੈਂ ਨ ਗਨੇਸਹਿ ਪ੍ਰਿਥਮ ਮਨਾਊਂ।।
ਕਿਸਨ ਬਿਸਨ ਕਬਹੂੰ ਨਹ ਧਿਆਊਂ।।
ਕਾਨ ਸੁਨੇ ਪਹਿਚਾਨ ਨ ਤਿਨ ਸੋ।।
ਲਿਵ ਲਾਗੀ ਮੋਰੀ ਪਗਇਨ ਸੋ।। ੪੩੪।।
ਮਹਾ ਕਾਲ ਰਖਵਾਰ ਹਮਾਰੋ।।
ਮਹਾ ਲੋਹ ! ਮੈਂ ਕਿੰਕਰ ਥਾਰੋ।। ੪੩੫।। (੩੧੦)

ਇਸੀ ਪ੍ਰਕਾਰ ਗੁਰਸਿੱਖ ਲਈ ਰਾਮ, ਰਹੀਮ, ਪੁਰਾਨ ਜਾਂ ਕੁਰਾਨ ਨੂੰ ਇਸ਼ਟ ਵਜੋਂ ਸਵੀਕਾਰ ਕਰਨ ਤੋਂ ਹੋੜਿਆ ਗਿਆ ਹੈ:-

ਰਾਮ ਰਹੀਮ ਪੁਰਾਨ ਕੁਰਾਨ,
ਅਨੇਕ ਕਹੈਂ ਮਤ ਏਕ ਨ ਮਾਨਜੋ।।
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ,
ਬਹੁ ਭੇਦ ਕਹੈਂ ਹਮ ਏਕ ਨ ਜਾਨਜੋ।।੮੬੩।।

(ਦਸਮ ਗ੍ਰੰਥ, ਰਾਮਾਵਤਾਰ-੨੫੪)

੧੬੯੯ ਈਸਵੀ ਦੀ ਵਿਸਾਖੀ ਦੇ ਸ਼ੁਭ ਅਵਸਰ 'ਤੇ ਜਦ ਦਸਮ ਪਾਤਸ਼ਾਹ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਸਿੱਖ ਸੰਗਤ' ਨੂੰ 'ਖਾਲਸੇ' ਦਾ ਰੂਪ ਬਖਸ਼ਿਆ ਸੀ ਤਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਤੋਂ ਬਾਅਦ ਉਨ੍ਹਾਂ ਦਾ ਪਹਿਲਾ ਆਦੇਸ਼ ਇਸ ਪ੍ਰਕਾਰ ਸੀ :-

*'ਕੋਈ ਸਿੰਘ ਗੰਗਾ ਆਦਿ ਹਿੰਦੂ ਤੀਰਥ-ਅਸਥਾਨਾਂ 'ਤੇ ਨਾ ਜਾਵੇ ਅਤੇ ਨਾ ਰਾਮ, ਕ੍ਰਿਸ਼ਨ, ਬ੍ਰਹਮਾ, ਦੁਰਗਾ, ਆਦਿ ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਕਰੇ, ਉਹ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਤੇ ਹੀ ਯਕੀਨ ਲਿਆਵੇ ਅਤੇ ਜ਼ਾਤ-ਪਾਤ ਦੇ ਵਿਤਕਰੇ ਮਿਟਾ ਕੇ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰੇ।'*

(ਉਮਦਾਤੁਤ-ਤਵਾਰੀਖ਼, ਪੰਨਾ ੫)

ਭਵਿੱਖ ਵਿਚ ਕਿਸੀ ਅਣਗਹਿਲੀ ਕਾਰਨ, ਮੂਲ ਸਿੱਖ ਸਿਧਾਂਤਾਂ ਦੇ ਹਿੰਦੂ ਮੱਤ ਦੇ ਅਸਰ ਰਸੂਖ ਹੇਠਾਂ ਆ ਕੇ ਆਪਣੇ ਨਿਆਰੇ ਸਰੂਪ ਨੂੰ ਗੁਆ ਲੈਣ ਦੀ ਸੰਭਾਵਨਾ ਨੂੰ ਰੋਕਣ ਵਾਸਤੇ ਦਸਮ ਪਾਤਸ਼ਾਹ ਨੇ ਖਾਲਸੇ ਨੂੰ ਉਚੇਚਾ ਆਦੇਸ਼ ਦਿੱਤਾ ਸੀ ਕਿ

ਜਬ ਲਗ ਖਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਓ ਮੈਂ ਸਾਰਾ।
ਜਬ ਯਹਿ ਗਹੈ ਬਿਪਰਨ ਕੀ ਰੀਤ।
ਮੈ ਨ ਕਰੋਂ ਇਨ ਕੀ ਪਰਤੀਤ।

ਇਸ ਪ੍ਰਸੰਗ ਵਿਚ ਭਾਈ ਗੁਰਦਾਸ ਜੀ (ਦੂਜੇ) ਦੇ ਇਹਨਾਂ ਮਹਾਂਵਾਕਾਂ ਦਾ ਹਵਾਲਾ ਇਸ ਸਿਧਾਂਤ ਨੂੰ ਹੋਰ ਵੀ ਨਿਖਾਰ ਕੇ ਪੇਸ਼ ਕਰਦਾ ਹੈ :

ਇਉਂ ਤੀਸਰ ਮਜਹਬ ਖਾਲਸਾ, ਉਪਜਿਓ ਪਰਧਾਨਾ।
ਜਿਨਿ ਗੁਰ ਗੋਬਿੰਦ ਕੇ ਹੁਕਮ ਸਿਉਂ, ਗਹ ਖੜਗ ਦਿਖਾਨਾ।
ਤਿਹ ਸਭ ਦੁਸਟਨ ਕਉ ਛੇਦਿ ਕੈ, ਅਕਾਲ ਜਪਾਨਾ।
ਫਿਰ ਐਸਾ ਹੁਕਮ ਅਕਾਲ ਕਾ, ਜਗ ਮੈ ਪ੍ਰਗਟਾਨਾ। —
ਇਉਂ ਤੀਸਰ ਪੰਥ ਰਚਾਇਅਨੁ ਵਡ ਸੂਰ ਗਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।੧੬॥

*(ਵਾਰ ੪੧)*

ਇਸ ਹਕੀਕਤ ਨੂੰ ਪਹਿਚਾਣਦਿਆਂ ਹੀ ਮੋਹਸਨ ਫ਼ਾਨੀ, ਜੋ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਸਮਕਾਲੀ ਸੀ, ਆਪਣੀ ਪੁਸਤਕ 'ਦਬਿਸਤਾਨ ਮਜ਼ਾਹਬ' ਵਿਚ ਸਿੱਖਾਂ ਬਾਰੇ ਲਿਖਦਾ ਹੈ ਕਿ

*'ਗੁਰੂ ਨਾਨਕ ਦੇਵ ਜੀ ਦੇ ਸਿੱਖ ਹਰ ਗੁਰੂ ਸਾਹਿਬ ਨੂੰ ਗੁਰੂ ਨਾਨਕ ਦੇਵ ਜੀ ਦਾ ਰੂਪ ਹੀ ਸਮਝਦੇ ਹਨ ਅਤੇ ਉਹ ਮੂਰਤੀ-ਪੂਜਾ ਦੇ ਸਖਤ ਵਿਰੋਧੀ ਹਨ। ਨਾ ਤਾਂ ਉਹ ਹਿੰਦੂ ਅਵਤਾਰਾਂ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਨਾ ਹੀ ਉਹ ਸੰਸਕ੍ਰਿਤ ਜ਼ਬਾਨ ਨੂੰ ਪੜ੍ਹਦੇ ਹਨ, ਜੋ ਹਿੰਦੂਆਂ ਵਲੋਂ ਦੇਵਤਿਆਂ ਦੀ ਜ਼ੁਬਾਨ ਮੰਨੀ ਜਾਂਦੀ ਹੈ। ਸਿੱਖ ਮੱਤ ਦੇ ਅਨੁਆਈਆਂ ਦਾ ਹਿੰਦੂ ਸ਼ਾਸਤਰਾਂ ਵਲੋਂ ਦਰਸਾਏ ਕਰਮ-ਕਾਂਡਾਂ ਅਤੇ ਰਸਮਾਂ ਰਿਵਾਜਾਂ ਵਿਚ ਰਤਾ ਜਿੰਨਾ ਵਿਸ਼ਵਾਸ ਵੀ ਨਹੀਂ।'*

ਇਸੀ ਪ੍ਰਕਾਰ ਕਾਜ਼ੀ ਨੂਰ ਮੁਹੰਮਦ, ਜੋ ਅਹਿਮਦ ਸ਼ਾਹ ਅਬਦਾਲੀ ਦੇ ਹਿੰਦੁਸਤਾਨ 'ਤੇ ਸੱਤਵੇਂ ਹਮਲੇ ਵੇਲੇ ਸੰਨ ੧੭੬੨ ਵਿਚ ਮੀਰ ਨਸੀਰ ਖ਼ਾਨ ਦੀ ਜਹਾਦੀ ਫ਼ੌਜ ਨਾਲ

ਪੰਜਾਬ ਆਇਆ ਸੀ ਅਤੇ ਸਿੰਘਾਂ ਵਿਰੁਧ ਸਾਰੀਆਂ ਜੰਗਾਂ ਵਿਚ ਸ਼ਾਮਲ ਸੀ, ਉਹ ਆਪਣੀ ਪੁਸਤਕ 'ਜੰਗ-ਨਾਮਾ' ਵਿਚ ਸਿੱਖ ਕੌਮ ਦੇ ਮਜ਼ਹਬੀ ਅਕੀਦਿਆਂ ਬਾਰੇ ਲਿਖਦਾ ਹੈ :

> *"ਇਨ੍ਹਾਂ ਦਾ ਪੰਥ ਨਾਨਕ ਤੋਂ ਸ਼ੁਰੂ ਹੋਇਆ ਹੈ, ਜਿਸ ਨੇ ਸਿੱਖਾਂ ਨੂੰ ਨਿਰਾਲਾ ਪੰਥ ਦਿੱਤਾ ਹੈ। ਉਸ ਤੋਂ ਬਅਦ ਗੁਰੂ ਗੋਬਿੰਦ ਸਿੰਘ ਗੁਰੂ ਹੋਇਆ, ਜਿਸ ਤੋਂ ਇਨ੍ਹਾਂ ਨੂੰ 'ਸਿੰਘ' ਪਦਵੀ ਪ੍ਰਾਪਤ ਹੋਈ। ਇਹ ਹਿੰਦੂਆਂ ਵਿਚੋਂ ਨਹੀ ਹਨ, ਇਨ੍ਹਾਂ ਦਾ ਪੰਥ ਵੱਖਰਾ ਹੈ।"*

*(ਜੰਗ ਨਾਮਾ-੧੫੬-੫੮)*

ਖ਼ੁਲਾਸਤੁਤ ਤਵਾਰੀਖ਼ ਦਾ ਕਰਤਾ ਵੀ ਆਪਣੀ ੧੬੯੨ ਵਿਚ ਲਿਖੀ ਪੁਸਤਕ ਵਿਚ ਇਸ ਹਕੀਕਤ ਦੀ ਪੁਸ਼ਟੀ ਇਨ੍ਹਾਂ ਸ਼ਬਦਾਂ ਵਿਚ ਕਰਦਾ ਹੈ :-

> *"ਸਿੱਖ ਹਿੰਦੂ ਰਹੁ ਰੀਤਾਂ ਵਿਚ ਯਕੀਨ ਨਹੀ ਰੱਖਦੇ ਅਤੇ ਨਾ ਹੀ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹਨ। ਸੰਗੀਤ ਦੇ ਸਾਜ਼ਾਂ ਦੀਆਂ ਮਧੁਰ ਸੁਰਾਂ ਦੇ ਨਾਲ-ਨਾਲ ਆਪਣੇ ਗੁਰੂ ਸਾਹਿਬਾਨ ਦੀ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਕਰਨਾ ਹੀ ਸਿੱਖ ਮੱਤ ਦੇ ਅਨੁਆਈਆਂ ਦੀ ਪੂਜਾ ਦਾ ਇਕੋ ਇਕ ਤਰੀਕਾ ਹੈ।"*

ਮੈਕਾਲਿਫ਼, ਗਾਰਡਨ, ਲਤੀਫ਼ ਸਮੇਤ ਸਾਰੇ ਹੀ ਨਿਰਪੱਖ ਇਤਿਹਾਸਕਾਰ ਸਿੱਖ ਮੱਤ ਦੇ ਸੁਤੰਤਰ ਸਰੂਪ ਦੀ ਪ੍ਰੋੜਤਾ ਕਰਦੇ ਹਨ। ਡਾਕਟਰ ਡੰਨਕਮ ਗਰੀਨਲੀਜ਼, ਜਿਸ ਨੇ ਵਖੋ-ਵੱਖ ਧਰਮਾਂ ਦਾ ਡੂੰਘਾ ਅਧਿਐਨ ਕਰਕੇ ਕਈ ਪੁਸਤਕਾਂ ਲਿਖੀਆਂ ਹਨ, ਉਹ ਸਿੱਖ ਮੱਤ ਬਾਰੇ ਆਪਣੀ ਪੁਸਤਕ 'ਗਾਸਪਲ ਆਫ਼ ਗੁਰੂ ਗ੍ਰੰਥ ਸਾਹਿਬ' ਵਿਚ ਸਿੱਖ ਧਰਮ ਦੀ ਸੁਤੰਤਰਤਾ ਅਤੇ ਨਿਆਰੇਪਨ ਬਾਰੇ ਲਿਖਦਾ ਹੈ, ਕਿ

> ***"ਸਿੱਖ ਮੱਤ, ਸਿੱਖ ਕੌਮ ਦੇ ਤੀਜੇ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਹਿੰਦੂ ਮੱਤ ਨਾਲੋਂ ਅੱਡ, ਇਕ ਵਖਰਾ ਮਜ਼ਹਬ ਮੰਨਿਆ ਜਾਣ ਲਗ ਪਿਆ ਸੀ।*** *ਜਿਸ ਤਰ੍ਹਾਂ ਈਸਾਈ ਮੱਤ ਦੇ ਧਾਰਮਕ ਗ੍ਰੰਥਾਂ ਵਿਚ ਪਾਰਸੀ ਮੱਤ ਦਾ ਭਾਵ ਦਿਸ ਆਉਂਦਾ ਹੈ, ਇਸੀ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਲਿਖਤਾਂ ਵਿਚ ਜੇ ਕਿਸੀ ਨੂੰ ਪੁਰਾਣਾਂ ਦੇ ਪ੍ਰਭਾਵ ਦੀ ਲਿਸ਼ਕ ਪੈਂਦੀ ਹੈ ਤਾਂ ਇਸ ਦਾ ਇਹ ਮਤਲਬ ਕਢ ਲੈਣਾ ਕਿ ਉਹ ਹਿੰਦੂ ਸਨ, ਸਰਾਸਰ ਬੇਵਕੂਫੀ ਅਤੇ ਬੇ-ਸਮਝੀ ਹੈ।"*

ਇਨ੍ਹਾਂ ਪ੍ਰਮਾਣਾਂ ਦੀ ਰੌਸ਼ਨੀ ਵਿਚ ਸਮੁੱਚੀ ਸਿੱਖ ਕੌਮ ਵਲੋਂ ਸੁਤੰਤਰ ਧਾਰਮਕ ਅਕੀਦਿਆਂ ਦੀ ਲੜੀ ਵਿਚ ਪਰੋਏ ਹੋਣ ਬਾਰੇ ਕਿਸੀ ਸ਼ੱਕ-ਸ਼ੁਬ੍ਹੇ ਦੀ ਕੋਈ ਵੀ ਗੁੰਜਾਇਸ਼ ਬਾਕੀ ਨਹੀ ਰਹਿ ਜਾਂਦੀ।

## ੨.ਸਮਾਜੀ ਅਭਿੰਨਤਾ ਅਤੇ ਇਸ ਦੀ ਚੇਤੰਨਤਾ

ਹੋਰਨਾਂ ਕਾਰਨਾਂ ਤੋ ਇਲਾਵਾ ਸਿੱਖ ਮੱਤ ਦੀ ਵਿੱਲਖਣਤਾ, ਇਸ ਦੀਆਂ ਸਮਾਜ ਪ੍ਰਤੀ ਪੱਕੀਆਂ ਪੀਡੀਆਂ ਜ਼ੁਮੇਵਾਰੀਆਂ ਵਿਚ ਅੰਕਤ ਹੈ। ਸਿੱਖ ਮੱਤ, ਹਿੰਦੂ ਮੱਤ ਦੇ ਵਿਪਰੀਤ ਨਾ ਤਾਂ ਮਨੁੱਖੀ-ਜੀਵਨ ਨੂੰ ਕਰਮਾਂ ਦਾ ਭੋਗ ਅਤੇ ਨਾ ਹੀ ਸੰਸਾਰ ਨੂੰ ਪਾਪਾਂ ਅਤੇ ਦੁੱਖਾਂ ਦਾ ਘਰ ਮੰਨਦਾ ਹੈ। ਇਸੀ ਵਾਸਤੇ ਸਿੱਖ ਧਰਮ ਵਿਚ ਆਤਮਿਕ ਮੁਕਤੀ ਅਤੇ ਨਿਜੀ ਕਲਿਆਣ ਲਈ ਸੰਸਾਰ ਦੇ ਤਿਆਗ ਨੂੰ ਨਾ ਸਿਰਫ ਅਨੁ-ਉਚਿਤ ਹੀ ਠਹਿਰਾਇਆ ਗਿਆ; ਸਗੋਂ ਉਸ ਦੀ ਭਰਪੂਰ ਨਿਖੇਧੀ ਵੀ ਕੀਤੀ ਗਈ ਹੈ। ਸਮਾਜ-ਸੇਵਾ ਅਤੇ ਸਮਾਜ-ਸੁਧਾਰ ਸਿੱਖ ਧਰਮ ਦੇ ਮੁਢਲੇ ਅਤੇ ਅਨਿੱਖੜਵੇਂ ਅੰਗ ਹਨ।

ਵਿਚਿ ਦੁਨੀਆ ਸੇਵ ਕਮਾਈਐ॥
ਤਾ ਦਰਗਹ ਬੈਸਣੁ ਪਾਈਐ॥

*(ਸਿਰੀ ਰਾਗੁ ਮ: ੧, ਪੰਨਾ ੨੬)*

ਇਨ੍ਹਾਂ ਸਿਧਾਂਤਾਂ ਦਾ ਸਮੁਚੇ ਤੌਰ ਤੇ ਕ੍ਰਾਂਤੀਕਾਰੀ ਰੂਪ ਧਾਰਨ ਕਰ ਜਾਣਾ ਸੁਭਾਵਕ ਅਤੇ ਅਵੱਸ਼ਕ ਸੀ ਅਤੇ ਇਸੇ ਕਾਰਨ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਵਿਚ ਸਿੱਖ ਸਿਧਾਂਤ ਇਕ ਐਸੀ ਸ਼ਕਤੀਸ਼ਾਲੀ ਲਹਿਰ ਦੀ ਸ਼ਕਲ ਇਖ਼ਤਿਆਰ ਕਰ ਗਏ, ਜਿਸ ਨੇ ਹਜ਼ਾਰਾਂ ਸਾਲਾਂ ਬਾਅਦ ਇਤਿਹਾਸ ਦਾ ਮੂੰਹ ਮੋੜ ਕੇ ਰੱਖ ਦਿੱਤਾ।

ਨਿੱਜੀ ਅਤੇ ਸਮਾਜੀ ਸਰਵਪੱਖੀ ਉਨਤੀ ਸਿੱਖ ਮਜ਼ਹਬ ਦੇ ਮੁਖ ਉਦੇਸ਼ ਹਨ। ਇਸੇ ਕਾਰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂ ਸਾਹਿਬਾਨ ਵਲੋਂ ਸਮਾਜ-ਸੁਧਾਰ ਤੇ ਵਿਸ਼ੇਸ਼ ਬਲ ਦਿੱਤਾ ਜਾਂਦਾ ਰਿਹਾ ਹੈ। ਊਚ-ਨੀਚ, ਛੂਤ-ਛਾਤ, ਕਰਮ-ਕਾਂਡ, ਹਰ ਪ੍ਰਕਾਰ ਦੇ ਵਿਤਕਰੇ ਅਤੇ ਬੇਇਨਸਾਫ਼ੀ ਦੀ ਭਰਪੂਰ ਨਿਖੇਧੀ ਕੀਤੀ ਗਈ ਹੈ ਅਤੇ ਸਤੀ ਹੋਣ, ਲੜਕੀਆਂ ਨੂੰ ਜੰਮਦਿਆਂ ਹੀ ਮਾਰ ਦੇਣਾ, ਭੀਖ ਮੰਗਣਾ, ਬਾਲ ਵਿਆਹ, ਵਿਧਵਾ ਔਰਤਾਂ ਨਾਲ ਦੁਰਵਿਵਹਾਰ, ਤਮਾਕੂ ਅਤੇ ਸ਼ਰਾਬਨੋਸ਼ੀ ਵਰਗੀਆਂ ਸਮਾਜੀ ਬੁਰਾਈਆਂ ਨੂੰ ਦੂਰ ਕਰਨ ਵਾਸਤੇ ਗੁਰੂ ਸਾਹਿਬ ਨੇ ਵਿਸ਼ੇਸ਼ ਉੱਦਮ ਕੀਤੇ। ਇਨ੍ਹਾਂ ਵਿਚੋਂ ਕਈ ਬੁਰਿਆਈਆਂ ਨੂੰ ਤਾਂ ਸਿੱਖ ਸਮਾਜ ਨੂੰ ਨਵੀਆਂ ਅਤੇ ਨਰੋਈਆਂ ਲੀਹਾਂ ਤੇ ਉਸਾਰਨ ਵਾਸਤੇ ਸਿੱਖ ਗੁਰੂ ਸਾਹਿਬਾਨ ਵਲੋਂ ਸ਼ਾਦੀ, ਗਮੀ ਅਤੇ ਜਨਮ ਮਰਨ ਆਦਿ ਦੀਆਂ ਮੁਢਲੀਆਂ ਰਸਮਾਂ ਨਵੇਂ ਸਿਰਿਓਂ ਉਲੀਕੀਆਂ ਗਈਆਂ ਅਤੇ ਦਸਮ ਪਾਤਸ਼ਾਹ ਨੇ ਗੁਰ ਸੰਗਤਾਂ ਨੂੰ ਖਾਲਸੇ ਦੀ ਸੂਰਤ ਬਖਸ਼ ਕੇ ਅਤੇ ਉਸ ਨੂੰ ਰਹਿਤ ਮਰਯਾਦਾ ਦਾ ਧਾਰਨੀ ਬਣਾ ਕੇ, ਸਿੱਖ ਸਮਾਜ ਨੂੰ ਹਰ ਪਖੋਂ ਇਕ ਨਿਆਰਾ ਅਤੇ ਨਿਵੇਕਲਾ ਸਰੂਪ ਦੇ ਦਿੱਤਾ, ਜਿਸ ਦੇ ਹਰ ਮੈਂਬਰ ਦੀ ਆਪਣੀ ਨਿਵੇਕਲੀ ਸ਼ਕਲ ਸੂਰਤ, ਰਹਿਣੀ ਬਹਿਣੀ, ਰਹਿਤ ਮਰਯਾਦਾ, ਮਜ਼ਹਬੀ-ਅਕੀਦੇ ਅਤੇ ਰਸਮੋ-ਰਿਵਾਜ ਹਨ।

ਇਸ ਮੂਲ ਸਿਧਾਂਤਿਕ ਵਿਸ਼ੇਸ਼ਤਾ ਕਾਰਨ ਹੀ ਸਿੱਖ ਗੁਰਦੁਆਰਾ ਸਾਹਿਬਾਨ ਨਿਰੇ-ਪੁਰੇ

ਪੂਜਾ ਅਸਥਾਨ ਹੀ ਨਹੀਂ, ਸਗੋਂ ਉਹ ਸਮਾਜ-ਕਲਿਆਣ ਦੇ ਕੇਂਦਰ ਵੀ ਹਨ। 'ਸੰਗਤ' ਅਤੇ 'ਪੰਗਤ' ਦੀਆਂ ਸੰਸਥਾਵਾਂ ਜੋ ਇਨ੍ਹਾਂ ਧਾਰਮਿਕ ਅਸਥਾਨਾਂ ਦੇ ਅਨਿੱਖੜਵੇਂ ਅਤੇ ਅਵੱਸ਼ਕ ਅੰਗ ਹਨ, ਉਨ੍ਹਾਂ ਵਿਚ ਹੀ ਸਿੱਖ ਸਮਾਜ ਦੀ ਡੂੰਘੀ ਏਕਤਾ, ਨਿਵੇਕਲੇਪਣ ਅਤੇ ਸ਼ਕਤੀ ਦੇ ਸੋਮੇ ਮੌਜੂਦ ਹਨ।

ਸਿੱਖ ਧਰਮ ਤੋਂ ਇਲਾਵਾ ਹੋਰ ਕਈ ਧਰਮ ਵੀ ਇਕ ਪ੍ਰਮਾਤਮਾ ਅਤੇ ਇਨਸਾਨੀ ਭਾਈਚਾਰੇ ਦੇ ਸਿਧਾਂਤਾਂ ਵਿਚ ਵਿਸ਼ਵਾਸ ਦੇ ਦਾਅਵੇ ਕਰਦੇ ਹਨ। ਪ੍ਰੰਤੂ, ਅਮਲੀ ਪੱਧਰ 'ਤੇ ਸਮਾਜੀ ਬਰਾਬਰੀ ਦਾ ਘੇਰਾ ਜਿਤਨਾ ਵਿਸ਼ਾਲ ਸਿੱਖ ਧਰਮ ਵਿਚ ਹੈ, ਇਤਨਾ ਕਿਸੀ ਹੋਰ ਧਰਮ ਵਿਚ ਨਹੀਂ।

'ਏਕੁ ਪਿਤਾ ਏਕਸ ਕੇ ਹਮ ਬਾਰਿਕ' (੬੧੧)

ਦੇ ਮੂਲ ਸਿਧਾਂਤ ਅਨੁਸਾਰ ਸਿੱਖ ਧਰਮ ਅਤੇ ਸਿੱਖ ਸਮਾਜ ਵਿਚ ਨਾ ਤਾਂ ਕੋਈ 'ਮਲੇਛ' ਹੈ ਅਤੇ ਨਾ ਹੀ 'ਕਾਫਰ'। ਸਭਨਾਂ ਵਿਚ ਇਕ ਪ੍ਰਮਾਤਮਾ ਦੀ ਹੀ ਜੋਤਿ ਪ੍ਰਕਾਸ਼ਮਾਨ ਹੈ। ਇਸਲਾਮ ਅਤੇ ਈਸਾਈ ਧਰਮਾਂ ਵਿਚ ਅੱਜ ਵੀ ਕੋਈ ਔਰਤ ਨਮਾਜ਼ ਯਾ ਪ੍ਰਾਰਥਨਾ ਦੀ ਅਗਵਾਈ ਨਹੀਂ ਕਰ ਸਕਦੀ, ਹਿੰਦੂ ਸਮਾਜ ਵਿਚ ਤਾਂ ਔਰਤ ਲਈ ਧਾਰਮਿਕ ਗ੍ਰੰਥਾਂ ਦੇ ਪੜ੍ਹਨ ਦੀ ਵੀ ਮਨਾਹੀ ਹੈ ਅਤੇ ਉਸ ਲਈ ਮੁਕਤੀ ਦਾ ਸੰਕਲਪ ਕਰਨਾ ਵੀ ਵਿਵਰਜਤ ਹੈ। ਇਸ ਦੇ ਵਿਪਰੀਤ ਸਿੱਖ ਸਮਾਜ ਅਜਿਹੇ ਵਿਤਕਰੇ ਤੋਂ ਬਿਲਕੁਲ ਮੁਕਤ ਹੈ। ਨਾ ਇਸ ਵਿਚ ਕੋਈ ਕਾਫ਼ਰ ਹੈ ਨਾ ਮਲੇਛ, ਨਾ ਹੀ ਕੋਈ ਸ਼ੂਦਰ ਨਾ ਬ੍ਰਾਹਮਣ ਅਤੇ ਨਾ ਹੀ ਔਰਤ ਦੀ ਆਤਮਿਕ ਉਨਤੀ ਅਤੇ ਮੁਕਤੀ ਵਿਚ ਕੋਈ ਅੜਿਕਾ ਹਨ।

ਸਭੇ ਸਾਝੀਵਾਲ ਸਦਾਇਨਿ,
ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।।੩।।

*(ਮਾਝ ਮ: ੫, ਪੰਨਾ ੯੭)*

'ਸੰਗਤ' ਅਤੇ 'ਪੰਗਤ' ਦੀਆਂ ਸੰਸਥਾਵਾਂ ਦੀ ਸਥਾਪਤੀ ਦੁਆਰਾ ਸਿੱਖ ਧਰਮ ਅਤੇ ਸਿੱਖ ਸਮਾਜ ਵਿਚ ਅਜਿਹੀਆਂ ਸਾਰੀਆਂ ਵੰਡੀਆਂ ਸ਼ੁਰੂ ਤੋਂ ਹੀ ਦੂਰ ਕਰ ਦਿਤੀਆਂ ਗਈਆਂ ਸਨ। ਭਾਰਤੀ ਉਪ-ਮਹਾਂਦੀਪ ਦੇ ਸਮਾਜਕ ਢਾਂਚੇ ਦੇ ਪਿਛੋਕੜ ਵਿਚ ਅਜਿਹਾ ਕਰਨਾ ਇਕ ਇਨਕਲਾਬ ਦਾ ਪ੍ਰਤੀਕ ਸੀ, ਜਿਸ ਦੇ ਸੰਕੇਤ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਸੁਮੇਰ ਪਰਬਤ ਦੀਆਂ ਗੁਫ਼ਾਵਾਂ ਵਿਚ ਬੈਠੇ ਸਿੱਧਾਂ ਨੂੰ ਦਿੱਤੇ, ਉਸ ਜਵਾਬ ਵਿਚੋਂ ਵੀ ਮਿਲਦੇ ਹਨ ਜੋ ਉਨ੍ਹਾਂ ਨੇ ਉਸ ਸਮੇਂ ਦਿੱਤਾ ਸੀ, ਜਦ ਸਿੱਧਾਂ ਨੇ ਗੁਰੂ ਜੀ ਪਾਸੋਂ ਪੁੱਛਿਆ ਸੀ ਕਿ 'ਤੁਹਾਡੇ ਪਾਸ ਕੀ ਕਰਾਮਾਤ ਹੈ? ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਵਾਬ ਸੀ ਕਿ 'ਸੰਗਤ' (ਅਤੇ 'ਪੰਗਤ') ਤੋਂ ਬਿਨਾਂ ਸਾਡੇ ਪਾਸ ਕੋਈ ਹੋਰ ਕਰਾਮਾਤ ਨਹੀਂ, ਅਰਥਾਤ 'ਸੰਗਤ' ਅਤੇ 'ਪੰਗਤ' ਦੀਆਂ ਸੰਸਥਾਵਾਂ ਕਰਾਮਾਤੀ ਕਿਰਦਾਰ ਦੀਆਂ ਪ੍ਰਤੀਕ ਹਨ। ਜਦ ਦਸਮ ਪਾਤਸ਼ਾਹ ਨੇ 'ਸੰਗਤ' ਨੂੰ

'ਖਾਲਸੇ' ਦਾ ਰੂਪ ਬਖਸ਼ ਦਿੱਤਾ ਤਾਂ ਉਸ ਨੇ ਅਜਿਹਾ ਇਨਕਲਾਬ ਲਿਆਂਦਾ, ਜਿਸ ਨੇ ਇਕ ਸੀਮਤ ਜਿਹੇ ਸਮੇਂ ਵਿਚ ਹਜ਼ਾਰਾਂ ਸਾਲਾਂ ਦੇ ਇਤਿਹਾਸ ਦਾ ਮੂੰਹ ਮੋੜ ਦਿੱਤਾ। ਹੋਰ ਭਿੰਨ-ਭੇਦ ਤਾਂ ਪਹਿਲਾਂ ਹੀ ਮਿਟ ਚੁਕੇ ਸਨ, ਹੁਣ ਤਾਂ ਗੁਰੂ ਅਤੇ ਖਾਲਸੇ ਵਿਚਾਲੇ ਵੀ ਕੋਈ ਅੰਤਰ ਬਾਕੀ ਨਹੀਂ ਸੀ ਰਹਿ ਗਿਆ। ਖਾਲਸਾ ਅਤੇ ਗੁਰੂ ਇੱਕੋ ਹੀ ਸਿੱਕੇ ਦੇ ਦੋ ਪਾਸੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਖਾਲਸੇ ਵਿਚ ਆਪਣਾ ਹੀ ਸਰੂਪ ਦਿਖਾਈ ਦੇਂਦਾ ਸੀ

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸਹ ਮਹਿ ਹਉ ਕਰਉ ਨਿਵਾਸ। (ਸਰਬ ਲੋਹ)

ਦੁਨੀਆਂ ਦੇ ਕਿਸੀ ਵੀ ਪੀਰ ਪੈਗੰਬਰ ਨੇ ਅੱਜ ਤਕ ਆਪਣੇ ਵੱਡੇ ਤੋਂ ਵੱਡੇ ਚੇਲੇ ਨੂੰ ਵੀ ਆਪਣੇ ਬਰਾਬਰ ਦਰਜਾ ਨਹੀਂ ਦਿੱਤਾ। ਇਹ ਗੁਰੂ-ਘਰ ਅਤੇ ਸਿੱਖ-ਸਮਾਜ ਦੀ ਹੀ ਵਿਸ਼ੇਸ਼ਤਾਈ ਹੈ ਕਿ ਇਸ ਵਿਚ ਗੁਰੂ 'ਵੀਹ' ਵਿਸਵੇ ਅਤੇ ਸੰਗਤ 'ਇੱਕੀ' ਵਿਸਵੇ, ਅਰਥਾਤ ਚੇਲਿਆਂ ਨੂੰ ਆਪਣੇ ਗੁਰੂ ਤੋਂ ਵੀ ਵਧ ਮਾਣ ਪ੍ਰਾਪਤ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਤਾਂ ਆਪਣੇ ਹੀ ਵਰੋਸਾਏ ਖਾਲਸੇ ਵਿਚ ਅਕਾਲ ਪੁਰਖ ਦਾ ਰੂਪ ਨਜ਼ਰ ਆਉਣ ਲਗ ਪਿਆ ਅਤੇ ਉਹ ਇਸ ਨੂੰ ਆਪਣਾ ਇਸ਼ਟ ਕਰ ਜਾਣਨ ਲਗੇ

'ਖਾਲਸਾ ਮੇਰਾ ਸਤਿਗੁਰ ਪੂਰਾ'

ਅਤੇ 'ਗੁਰੂ ਚੇਲੇ' ਦਾ ਰੂਪ ਧਾਰਨ ਕਰਕੇ ਖਾਲਸੇ ਦੀ ਅਗਵਾਈ ਵੀ ਕਰਦੇ ਅਤੇ ਉਸ ਦੀ ਸੇਵਾ ਵੀ ਲੋਚਦੇ:

ਸੇਵ ਕਰੀ ਇਨ ਹੀ ਕੀ ਭਾਵਤ,
ਅਉਰ ਕੀ ਸੇਵ ਸੁਹਾਤ ਨ ਜੀ ਕੋ॥
ਦਾਨ ਦਯੋ ਇਨ ਹੀ ਕੋ ਭਲੋ,
ਅਰੁ ਆਨ ਕੋ ਦਾਨ ਨ ਲਾਗਤ ਨੀਕੋ॥
ਆਗੈ ਫਲੈ ਇਨ ਹੀ ਕੋ ਦਯੋ,
ਜਗ ਮੈ ਜਸੁ ਅਉਰ ਦਯੋ ਸਭ ਫੀਕੋ॥
ਮੋ ਗ੍ਰਹ ਮੈ ਤਨ ਤੇ ਮਨ ਤੇ,
ਸਿਰ ਲਉ ਧਨ ਹੈ ਸਬ ਹੀ ਇਨ ਹੀ ਕੋ।੩॥

*(ਦਸਮ ਗ੍ਰੰਥ-੭੧੭)*

ਜਿਨ੍ਹਾਂ ਲੋਕਾਂ ਨੂੰ ਸਮਾਜ ਦੀ ਰਹਿੰਦ-ਖੂੰਦ ਸਮਝ ਕੇ ਸਦੀਆਂ ਤੋਂ ਦੁਰਕਾਰਿਆ ਜਾ ਰਿਹਾ ਸੀ, ਜਦ ਉਨ੍ਹਾਂ ਨੂੰ ਇਤਨਾ ਮਾਣ ਅਤੇ ਸਤਿਕਾਰ ਮਿਲਿਆ ਤਾਂ ਉਨ੍ਹਾਂ ਦੀ ਮਨੋ-ਬਿਰਤੀ ਵਿਚ ਇਕ ਕਰਾਮਾਤੀ ਪ੍ਰੀਵਰਤਨ ਅੰਗੜਾਈਆਂ ਲੈਣ ਲਗ ਪਿਆ।
ਸ੍ਰ: ਖੁਸ਼ਵੰਤ ਸਿੰਘ ਦੇ ਕਹਿਣ ਅਨੁਸਾਰ :

'ਚਿੜੀਆਂ ਹੁਣ ਬਾਜਾਂ ਤੇ ਝਪਟਣ ਲਗ ਪਈਆਂ ਅਤੇ
ਇਕ ਇਕ ਸਿੰਘ ਸਵਾ ਸਵਾ ਲੱਖ ਤੇ ਭਾਰੂ ਹੋਣ ਲਗ ਪਿਆ।'

ਸਿੱਖ ਕੌਮ ਹੁਣ ਪੂਰੀ ਤਰ੍ਹਾਂ ਜਵਾਨ ਹੋ ਚੁਕੀ ਸੀ ਅਤੇ ਹਰ ਅਣਖੀਲੀ ਕੌਮ ਵਾਂਗੂੰ ਗੁਲਾਮੀ ਦਾ ਜੂਲਾ ਉਤਾਰਨ ਲਈ ਉਤਾਵਲੀ ਹੋਣ ਲਗ ਪਈ। ਪਹਾੜੀਆਂ ਵਿਚ ਗੂੰਜਦੇ ਇਸ ਦੇ ਨਗਾਂਰਿਆਂ ਦੀ ਅਵਾਜ਼ ਇਸ ਵਲੋਂ ਆਜ਼ਾਦੀ ਦਾ ਐਲਾਨ ਸੀ।

ਕਨਿੰਘਮ ਦੇ ਸ਼ਬਦਾਂ ਵਿਚ "ਗੁਰੂ ਗੋਬਿੰਦ ਸਿੰਘ ਨੇ ਮਰੇ ਹੋਏ ਲੋਕਾਂ ਦੀਆਂ ਸੁੱਤੀਆਂ ਸ਼ਕਤੀਆਂ ਨੂੰ ਜਗਾ ਦਿੱਤਾ ਅਤੇ ਉਨ੍ਹਾਂ ਅੰਦਰ ਸਮਾਜੀ ਵਿਤਕਰੇ ਦੀਆਂ ਜ਼ੰਜੀਰਾਂ ਨੂੰ ਤੋੜ ਕੇ ਅਜ਼ਾਦੀ ਦਾ ਉਹ ਜਜ਼ਬਾ ਭਰ ਦਿੱਤਾ ਜੋ ਗੁਰੂ ਨਾਨਕ ਦੇਵ ਵਲੋਂ ਉਲੀਕੇ ਧਾਰਮਿਕ ਸਿਧਾਂਤਾਂ ਦਾ ਅਨਿੱਖੜਵਾਂ ਅੰਗ ਹੈ।"

ਇਸ ਪ੍ਰਕਾਰ ਸਿੱਖ ਕੌਮ ਨਵੇਕਲੀਆਂ ਸਮਾਜੀ ਕਦਰਾਂ-ਕੀਮਤਾਂ ਤੇ ਅਧਾਰਤ ਨਿਵੇਕਲੇ ਸਮਾਜੀ ਰਿਸ਼ਤਿਆਂ ਵਿਚ ਪਰੋਈ ਹੋਈ ਹੈ। ਇਹ ਕਦਰਾਂ-ਕੀਮਤਾਂ ਉਸ ਦੀ ਜ਼ਿੰਦਗੀ ਵਿਚ ਇਸ ਤਰ੍ਹਾਂ ਰਚ-ਮਿਚ ਗਈਆਂ ਹਨ ਕਿ ਉਹ ਇਸ ਦੀ ਸੋਚ-ਪ੍ਰਣਾਲੀ ਅਤੇ ਸਮਾਜੀ ਜ਼ਿੰਦਗੀ ਦਾ ਅਨਿੱਖੜਵਾਂ ਅੰਗ ਬਣ ਚੁਕੀਆਂ ਹਨ।

## ੩.ਭਾਸ਼ਾਈ ਏਕਤਾ

ਮਜ਼ਹਬੀ ਅਤੇ ਸਮਾਜੀ ਵਿਲੱਖਣਤਾ ਅਤੇ ਏਕਤਾ ਤੋਂ ਇਲਾਵਾ 'ਭਾਸ਼ਾ' ਅਰਥਾਤ 'ਮਾਂ ਬੋਲੀ' ਦੀ ਸਾਂਝ ਕਿਸੀ ਫ਼ਿਰਕੇ ਦੇ ਕੌਮੀ ਸਰੂਪ ਨੂੰ ਸੰਗਠਤ ਕਰਨ ਅਤੇ ਸੰਵਾਰਨ ਵਿਚ ਬਹੁਤ ਸਹਾਈ ਸਿਧ ਹੁੰਦੀ ਹੈ। ਇਸੀ ਕਾਰਨ ਰਾਜਨੀਤੀ ਵਿਗਿਆਨ ਵਿਚ ਇਸ ਨੂੰ 'ਕੌਮ' ਦੇ ਹੋਰ ਅਧਾਰਾਂ ਵਿਚੋਂ ਇਕ ਮੁਖ ਆਧਾਰ ਮੰਨਿਆ ਗਿਆ ਹੈ। 'ਮਾਂ ਬੋਲੀ' ਆਪਸੀ ਵਿਚਾਰਾਂ ਅਤੇ ਭਾਵਨਾਵਾਂ ਨੂੰ ਸਾਂਝਿਆ ਕਰਨਾ ਸੁਖਾਲਾ ਬਣਾ ਕੇ ਆਪਸੀ ਏਕਤਾ ਦੇ ਰਿਸ਼ਤਿਆਂ ਨੂੰ ਮਜ਼ਬੂਤ ਕਰਦੀ ਹੈ। ਇਸ ਹਕੀਕਤ ਦੀ ਰੌਸ਼ਨੀ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਸਮੇਤ ਸਾਰੇ ਗੁਰੂ ਸਾਹਿਬਾਨ ਨੇ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਲਈ ਸੰਸਕ੍ਰਿਤ ਦਾ ਤਿਆਗ ਕਰ ਦਿੱਤਾ ਸੀ, ਜਿਸ ਨੂੰ ਬ੍ਰਾਹਮਣ ਵਰਗ ਹਜ਼ਾਰਾਂ ਸਾਲਾਂ ਤੋਂ ਦੇਵਤਿਆਂ ਦੀ ਜ਼ੁਬਾਨ ਕਹਿ ਕੇ ਪ੍ਰਚਾਰ ਰਿਹਾ ਸੀ, ਕਿਉਂਕਿ ਗੁਰੂ ਸਾਹਿਬਾਨ ਸਮਝਦੇ ਸਨ ਕਿ ਜੋ ਵੇਦ-ਮੰਤਰ ਅਤੇ ਧਰਮ-ਗ੍ਰੰਥ ਲੋਕਾਂ ਦੀ ਸਮਝ ਪਹੁੰਚ ਤੋਂ ਪਰ੍ਹੇ ਹੋਣ, ਉਹ ਉਨ੍ਹਾਂ ਲਈ ਵਿਅਰਥ ਹਨ। ਕਬੀਰ ਜੀ ਨੇ ਤਾਂ ਇਥੋਂ ਤਕ ਕਹਿ ਦਿੱਤਾ ਸੀ ਕਿ ਭਗਤੀ ਕੇਵਲ ਮਾਂ ਬੋਲੀ (ਭਾਸ਼ਾ) ਵਿਚ ਹੀ ਕੀਤੀ ਜਾ ਸਕਦੀ ਹੈ।

'ਕਬੀਰਾ ਸੰਸਕ੍ਰਿਤ ਸੰਸਾਰ ਮੇਂ ਪੰਡਤ ਕਰੇ ਬਖਾਨ।
ਭਾਸ਼ਾ ਭਗਤੀ ਦਰ ਧਵੀ ਨਿਆਰਾ ਪੜਾ ਨਿਰਵਾਨ।'

*(ਕਬੀਰ ਰਚਨਾਵਲੀ)*

ਅਰਥਾਤ, ਸੰਸਾਰ ਵ੍ਰਿਚ ਪੰਡਤ ਸੰਸਕ੍ਰਿਤ ਵਿਚ ਵਖਿਆਨ ਕਰਦਾ ਹੈ, ਜੋ ਕੇਵਲ ਉਹ ਆਪ ਹੀ ਸਮਝ ਸਕਦਾ ਹੈ। ਨਾ ਤਾਂ ਭਾਸ਼ਾ (ਮਾਂ ਬੋਲੀ) ਬਿਨਾਂ ਭਗਤੀ ਹਿਰਦੇ ਦੀਆਂ ਗਹਿਰਾਈਆਂ ਵਿਚ ਉਤਰ ਸਕਦੀ ਹੈ ਅਤੇ ਨਾ ਹੀ ਇਸ ਬਿਨਾਂ ਮੁਕਤੀ ਨੂੰ ਪ੍ਰਾਪਤ ਹੋ ਸਕੀਦਾ ਹੈ। ਉਨ੍ਹਾਂ ਅਨੁਸਾਰ ਸੰਸਕ੍ਰਿਤ ਇਕ ਅੰਨ੍ਹੇ ਖੂਹ ਦੀ ਨਿਆਈ ਹੈ, ਜਦ ਕਿ ਮਾਂ ਬੋਲੀ (ਭਾਸ਼ਾ) ਵਹਿੰਦੇ ਜਲ ਦੀ ਸਵੱਛ ਧਾਰਾ ਸਮਾਨ ਹੈ।

'ਸੰਸਕ੍ਰਿਤ ਕੂਪ ਜਲ, ਭਾਸ਼ਾ ਬਹਿਤਾ ਨੀਰ।'

ਸਿੱਖ ਕੌਮ ਦੀ ਬੁਨਿਆਦ ਪੰਜਾਬ ਦੀ ਧਰਤੀ ਤੇ ਹੀ ਰੱਖੀ ਗਈ ਸੀ। ਭਾਵੇਂ ਪੰਜਾਬੀ ਇਥੇ ਹਜ਼ਾਰਾਂ ਸਾਲਾਂ ਤੋ ਬੋਲੀ ਜਾ ਰਹੀ ਸੀ; ਪ੍ਰੰਤੂ, ਇਸ ਬੋਲੀ ਦਾ ਅਜੋਕਾ ਸਰੂਪ ਅਤੇ ਵਿਸ਼ੇਸ਼ ਕਰ ਇਸ ਦੀ ਗੁਰਮੁਖੀ ਲਿਪੀ ਸਿੱਖ ਗੁਰੂ ਸਾਹਿਬਾਨ ਦੀ ਹੀ ਦੇਣ ਹੈ। ਇਸ ਕਾਰਨ ਵੀ ਅਤੇ ਸਿੱਖ ਕੌਮ ਦੇ ਧਾਰਮਿਕ ਗ੍ਰੰਥ ਇਸੀ ਜ਼ੁਬਾਨ ਵਿਚ ਲਿਖੇ ਹੋਣ ਕਾਰਨ ਵੀ, ਪੰਜਾਬੀ ਸਾਰੇ ਪੰਜਾਬੀਆਂ ਦੀ ਮਾਂ-ਬੋਲੀ ਹੋਣ ਤੇ ਵੀ ਇਸ ਨੂੰ ਵਧੇਰੇ ਕਰਕੇ ਸਿੱਖ ਕੌਮ ਦੀ ਜ਼ੁਬਾਨ ਹੀ ਸਮਝਿਆ ਜਾਂਦਾ ਹੈ। ਸੋ ਸਿੱਖ ਕੌਮ ਇਸ ਤਕਾਜ਼ੇ ਦੀ ਕਸਵਟੀ ਤੇ ਵਿਸ਼ੇਸ਼ ਤੌਰ ਤੇ ਪੂਰਾ ਉਤਰਦੀ ਹੈ।

## ੪.ਬਹੁਤ ਵੱਡੀ ਗਿਣਤੀ ਦਾ ਕਿਸੀ ਖ਼ਾਸ ਖਿਤੇ ਵਿਚ ਇੱਕਠੇ ਰਹਿਣਾ

ਕੌਮ ਦੇ ਇਸ ਆਧਾਰ ਪੱਖੋਂ ਵੀ ਸਿੱਖ ਕੌਮ ਵਿਸ਼ੇਸ਼ ਮਹੱਤਤਾ ਦੀ ਧਾਰਨੀ ਹੈ। ਸਿੱਖ ਕੌਮ ਦਾ ਜਨਮ ਪੰਜਾਬ ਵਿਚ ਹੀ ਹੋਇਆ ਸੀ ਅਤੇ ਉਦੋਂ ਤੋਂ ਇਸ ਦਾ ਬਹੁਤ ਵੱਡਾ ਭਾਗ ਇਥੇ ਹੀ ਵਸਦਾ ਆਇਆ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸਿੱਖ ਕੌਮ ਦੇ ਸਾਰੇ ਗੁਰੂ ਸਾਹਿਬਾਨ ਦਾ ਜਨਮ ਪੰਜਾਬ ਦੀ ਪੁੰਨ-ਭੂਮੀ ਤੇ ਹੀ ਹੋਇਆ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਵੀ ਅਜੇ ਛੇ ਸੱਤ ਵਰ੍ਹਿਆਂ ਦੇ ਹੀ ਸਨ, ਜਦ ਉਹ ਪੰਜਾਬ ਆ ਗਏ ਸਨ। ਪਹਿਲੀ 'ਸਿੱਖ ਸੰਗਤ' ਵੀ ਪੰਜਾਬ ਦੀ ਧਰਤੀ ਤੇ ਹੀ ਸਾਜੀ ਗਈ ਸੀ ਅਤੇ 'ਖਾਲਸੇ' ਦਾ ਜਨਮ ਵੀ ਪੰਜਾਬ ਵਿਚ ਹੀ ਹੋਇਆ ਸੀ। ਸਿੱਖ ਕੌਮ ਦੇ ਸਾਰੇ ਉਸਰਈਏ ਵੀ ਪੰਜਾਬ ਦੇ ਹੀ ਜੰਮ-ਪਲ ਸਨ ਅਤੇ ਪੰਜਾਬ ਦੀ ਧਰਤੀ ਦਾ ਚੱਰਾ-ਚੱਰਾ ਸਿੱਖ ਸ਼ਹੀਦਾਂ ਦੇ ਖ਼ੂਨ ਨਾਲ ਸਿੰਚਿਆ ਹੋਇਆ ਹੈ। ਸਾਰੇ ਦਾ ਸਾਰਾ ਸਿੱਖ ਇਤਿਹਾਸ ਪੰਜਾਬ ਨਾਲ ਇਸ ਪ੍ਰਕਾਰ ਸੰਬੰਧਤ ਹੈ ਕਿ ਪੰਜਾਬ ਅਤੇ ਸਿੱਖ ਹਮੇਸ਼ਾਂ ਇਕ ਸਮਾਨ ਹੀ ਸਮਝੇ ਜਾਂਦੇ ਰਹੇ ਹਨ। ਇਸੀ ਲਈ ਪੰਜਾਬ ਨੂੰ ਸਿੱਖ ਕੌਮ ਦਾ 'ਹੋਮ ਲੈਂਡ' (ਘਰ) ਵੀ ਕਿਹਾ ਜਾਂਦਾ ਹੈ ਅਤੇ "ਹੋਲੀ ਲੈਂਡ" (ਪੁੰਨ-ਭੂਮੀ) ਵੀ। ਇਸ ਦਾ ਮੁਖ ਕਾਰਨ ਇਸ ਇਤਿਹਾਸਕ ਸਚਿਆਈ ਤੋਂ ਸਮਝਿਆ ਜਾ ਸਕਦਾ ਹੈ ਕਿ ਅਠਾਰ੍ਹਵੀ ਸਦੀ ਵਿਚ ਜੇ ਸਿੱਖ ਕੌਮ ਬੇਮਿਸਾਲ ਕੁਰਬਾਨੀਆਂ ਦੁਆਰਾ ਨਾਦਰ

ਸ਼ਾਹ ਅਤੇ ਅਹਿਮਦਸ਼ਾਹ ਵਰਗੇ ਜਰਵਾਣਿਆਂ ਦਾ ਡਟ ਕੇ ਮੁਕਾਬਲਾ ਨਾ ਕਰਦੀ ਤਾਂ ਸਾਰੇ ਹੀ ਪ੍ਰਸਿੱਧ ਇਤਿਹਾਸਕਾਰਾਂ ਅਨੁਸਾਰ ਜਮਨਾ ਤਕ ਦਾ ਇਲਾਕਾ ਹਮੇਸ਼ਾਂ-ਹਮੇਸ਼ਾਂ ਲਈ ਹਿੰਦੁਸਤਾਨ ਤੋਂ ਅਲਗ ਹੋ ਕੇ ਅਫ਼ਗਾਨਿਸਤਾਨ ਦਾ ਹਿੱਸਾ ਬਣ ਜਾਣਾ ਸੀ।

*(ਹਵਾਲਾ ਇੰਦੂ ਭੂਸ਼ਨ ਬੈਨਰਜੀ, ਐਵੋਲੂਸ਼ਨ ਆਫ਼ ਖਾਲਸਾ, ਭਾਗ ਦੂਜਾ)*

ਇਸ ਇਤਿਹਾਸਕ ਹਕੀਕਤ ਦੀ ਰੌਸ਼ਨੀ ਵਿਚ ਹੀ ਭਾਰਤ ਵਿਚ ਅੰਗਰੇਜ਼ੀ ਹਕੂਮਤ ਸਮੇਂ ਜਦੋਂ ਸਮੁੱਚੇ ਪੰਜਾਬ ਵਿਚ ਸਿੱਖ ਕੌਮ ਦੀ ਗਿਣਤੀ ਕੇਵਲ ੧੩ ਫ਼ੀ ਸਦੀ ਸੀ ਤਾਂ ਵੀ ਹਿੰਦੂਆਂ, ਮੁਸਲਮਾਨਾਂ ਅਤੇ ਅੰਗਰੇਜ਼ਾਂ ਸਮੇਤ ਸਾਰੇ ਇਸ ਨੂੰ ਸਿੱਖਾਂ ਦਾ ਘਰ (ਹੋਮਲੈਂਡ) ਹੀ ਮੰਨਦੇ ਸਨ।

*(ਹਵਾਲਾ-੧, ਲਾਰਡ ਵੇਵਲ ਦੀ ਮਿਤੀ ੧੯-੮-੧੯੪੬ ਨੂੰ ਆਲ ਇੰਡੀਆ ਰੇਡੀਓ ਤੋਂ ਦਿੱਤੀ ਸਪੀਚ, ੨ ਡਾ: ਤਿੰਦੁਲਕਰ ਵਲੋਂ ਲਿਖੀ, 'ਮਹਾਤਮਾ' ਨਾਂ ਦੀ ਪੁਸਤਕ, ਭਾਗ ਸੱਤਵਾਂ, ਪੰਨਾ ੩੭੪)*

੧੯੪੭ ਵਿਚ ਪੰਜਾਬ ਦੇ ਬਟਵਾਰੇ ਤੋਂ ਬਾਅਦ ਪੱਛਮੀ ਪੰਜਾਬ ਤੋਂ ਉਜੜ ਕੇ ਆਏ ਤਕਰੀਬਨ ਸਾਰੇ ਦੇ ਸਾਰੇ ਸਿੱਖ ਪੂਰਬੀ ਪੰਜਾਬ ਵਿਚ ਹੀ ਆ ਕੇ ਵਸੇ ਹਨ ਅਤੇ ਅੱਜ ਸਿੱਖ ਕੌਮ ਦੀ ਕੁਲ ਵਸੋਂ ਦਾ ਤਕਰੀਬਨ ਤਿੰਨ-ਚੌਥਾਈ ਭਾਗ ਪੰਜਾਬ ਵਿਚ ਹੀ ਰਹਿੰਦਾ ਹੈ। ਜੋ ਸਿੱਖ ਦੇਸ਼ ਬਦੇਸ਼ ਵਿਚ ਪੰਜਾਬੋਂ ਬਾਹਰ ਵੀ ਰਹਿੰਦੇ ਹਨ, ਉਨ੍ਹਾਂ ਦੀਆਂ ਭਾਵਨਾਵਾਂ ਪੰਜਾਬ ਨਾਲ ਇਸ ਤਰ੍ਹਾਂ ਬੱਝੀਆਂ ਹੋਈਆਂ ਹਨ, ਜਿਸ ਤਰ੍ਹਾਂ ਇਕ ਬੱਚੇ ਦਾ ਆਪਣੀ ਮਾਂ ਨਾਲ ਪਿਆਰ। ਹਰ ਸਿੱਖ ਭਾਵੇਂ ਉਹ ਕਿਤੇ ਵੀ ਹੋਵੇ, ਅੰਤ ਨੂੰ ਪੰਜਾਬ ਵਿਚ ਆ ਕੇ ਵੱਸਦਾ ਹੈ।

## ੫.ਸਾਂਝਾ ਗੌਰਵ-ਮਈ ਪਿਛੋਕੜ

ਕੌਮ ਦਾ ਇਹ ਅਧਾਰ ਤਾਂ ਸਿੱਖ ਕੌਮ ਤੇ ਇਉਂ ਢੁਕਦਾ ਹੈ, ਜਿਵੇਂ ਇਹ ਬਣਿਆ ਹੀ ਸਿੱਖ ਕੌਮ ਲਈ ਹੋਵੇ, ਜਿਤਨੇ ਲੰਬੇ ਅਰਸੇ ਤਕ ਸਿੱਖ ਕੌਮ ਨੇ ਆਪਸ ਵਿਚ ਦੁੱਖ-ਸੁਖ ਸਾਂਝੇ ਕੀਤੇ ਹਨ, ਸਾਂਝੇ ਨਿਸ਼ਾਨਿਆਂ ਲਈ ਜਿਤਨੀਆਂ ਕੁਰਬਾਨੀਆਂ ਕੌਮੀ ਪੱਧਰ ਤੇ ਇਸ ਨੇ ਕੀਤੀਆਂ ਹਨ ਅਤੇ ਜਿਤਨੀਆਂ ਪ੍ਰਾਪਤੀਆਂ ਹਾਸਲ ਕਰਨ ਦਾ ਮਾਣ ਸਿੱਖ ਕੌਮ ਨੂੰ ਪ੍ਰਾਪਤ ਹੈ, ਉਤਨਾ ਸ਼ਾਇਦ ਹੀ ਕਿਸੀ ਹੋਰ ਕੌਮ ਨੂੰ ਹੋਵੇ।

ਸਿੱਖ ਧਰਮ ਦੇ ਤਕਰੀਬਨ ਪ੍ਰਾਰੰਭ ਤੋਂ ਹੀ ਇਸ ਦਾ ਵਿਰੋਧ ਸਮਾਜ ਦੇ ਉਨ੍ਹਾਂ ਵਰਗਾਂ ਵਲੋਂ ਸ਼ੁਰੂ ਹੋ ਗਿਆ ਸੀ ਜੋ ਇਸ ਦੇ ਸਿਧਾਂਤਾਂ ਦੇ ਪ੍ਰਸਾਰ ਵਿਚ ਆਪਣੇ ਨਿਜੀ ਹਿੱਤਾਂ ਲਈ ਖ਼ਤਰਾ ਮਹਿਸੂਸ ਕਰਦੇ ਸਨ। ਕਿਉਂਕਿ ਸਿੱਖ ਧਰਮ ਜਿਥੇ ਇਨਸਾਨ ਦੀ ਆਤਮਿਕ ਉਨਤੀ ਦਾ ਰਾਹ ਉਲੀਕਦਾ ਹੈ, ਉਥੇ ਉਸ ਦੇ ਸਮਾਜੀ ਹੱਕਾਂ ਤੇ ਵੀ ਪਹਿਰਾ ਦੇਂਦਾ ਹੈ, ਇਸ ਕਾਰਨ ਉਹ ਪ੍ਰੋਹਤ ਅਤੇ ਹਾਕਮ ਸ਼ਰੇਣੀਆਂ, ਜਿਨ੍ਹਾਂ ਨੇ ਸਦੀਆਂ ਤੋਂ ਸਾਧਾਰਨ ਲੋਕਾਂ ਨੂੰ ਆਪਣੀ

ਹਵਸ਼ ਦਾ ਸ਼ਿਕਾਰ ਬਣਾਇਆ ਹੋਇਆ ਸੀ, ਸਿੱਖ ਧਰਮ ਦੇ ਵਿਕਾਸ ਵਿਚ ਵੱਧ ਤੋਂ ਵੱਧ ਰੁਕਾਵਟ ਪਾਉਣ ਤੇ ਤੁਲੀਆਂ ਹੋਈਆਂ ਸਨ। ਹਿੰਦੂ ਮੱਤ ਦੇ ਅਨੁਆਈਆਂ ਵਲੋਂ ਸਿੱਖ ਮੱਤ ਦੇ ਵਿਰੋਧ ਦੇ ਮੂਲ ਕਾਰਨ ਦਾ ਜ਼ਿਕਰ ਮਿਸਟਰ ਪੀ. ਹਾਰਡੀ, ਜੋ ਅੰਗਰੇਜ਼ੀ ਰਾਜ-ਕਾਲ ਸਮੇਂ ਖੁਫ਼ੀਆ ਵਿਭਾਗ ਦਾ ਮੁਖੀ ਸੀ, ਆਪਣੀ ਰੀਪੋਰਟ ਮਿਤੀ ੧੧ ਅਗਸਤ ੧੯੦੧ ਵਿਚ ਇਉਂ ਕਰਦਾ ਹੈ :

*'ਹਿੰਦੂ ਮੱਤ ਦੇ ਅਨੁਆਈ ਹਮੇਸ਼ਾਂ ਤੋਂ ਹੀ ਸਿੱਖ ਮੱਤ ਨੂੰ ਵੈਰੀਆਂ ਅੱਖਾਂ ਨਾਲ ਦੇਖਦੇ ਆਏ ਹਨ, ਕਿਉਂਕਿ ਇਸ ਦੇ ਗੁਰੂ ਸਾਹਿਬਾਨ ਨੇ ਪੂਰਨ ਸਫਲਤਾ ਸਹਿਤ ਬ੍ਰਾਹਮਣਵਾਦ ਤੇ ਆਧਾਰਤ ਛੂਤ-ਛਾਤ ਦਾ ਭਰਪੂਰ ਵਿਰੋਧ ਕੀਤਾ ਸੀ। ਇਸ ਕਾਰਨ ਹਿੰਦੂਆਂ ਦੀ ਹਮੇਸ਼ਾਂ ਤੋਂ ਹੀ ਇਹ ਕੋਸ਼ਿਸ਼ ਰਹੀ ਹੈ ਕਿ ਸਿੱਖ ਸਰਦਾਰਾਂ ਦੇ ਬੱਚਿਆਂ ਨੂੰ ਖੰਡੇ ਦੀ ਪਾਹੁਲ ਪਾਨ ਕਰਨ ਤੋਂ ਰੋਕਿਆ ਜਾਵੇ ਅਤੇ ਵੱਧ ਤੋਂ ਵੱਧ ਸਿੱਖਾਂ ਨੂੰ ਆਪਣੇ ਮਜ਼ਹਬੀ ਅਕੀਦੇ ਤੋਂ ਤੋੜਿਆ ਜਾਵੇ। ਹਿੰਦੂ ਮੱਤ ਸ਼ਕਤੀਸ਼ਾਲੀ ਬੁਧ ਮੱਤ ਨੂੰ ਤਾਂ ਪਹਿਲਾਂ ਹੀ ਨਿਗਲ ਚੁੱਕਾ ਹੈ ਅਤੇ ਹੁਣ ਇਸ ਨੇ ਸਿੱਖ ਮੱਤ ਦੀਆਂ ਸਫ਼ਾਂ ਵਿਚ ਵੀ ਕਈ ਥਾਂਈ ਦਰਾੜਾਂ ਪਾ ਦਿੱਤੀਆਂ ਹਨ।'*

ਇਸੀ ਪ੍ਰਕਾਰ ਮੁਜੱਦਦ ਆਲਫ਼ ਸਾਨੀ ਸਰਹੰਦੀ ਵਰਗੇ ਕਟੜ-ਪੰਥੀ ਮੁਸਲਮਾਨਾਂ ਨੂੰ ਵੀ ਸਿੱਖ ਮੱਤ ਦਾ ਵਿਕਾਸ ਇਕ ਅੱਖ ਨਹੀਂ ਸੀ ਭਾਉਂਦਾ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਮੂਲ ਕਾਰਨ ਵੀ ਉਨ੍ਹਾਂ ਦੀ ਫ਼ਿਰਕੂ ਭਾਵਨਾ ਹੀ ਸੀ। ਇਸ ਦੇ ਇਲਾਵਾ ਦੋਹਾਂ ਹੀ ਵਰਗਾਂ ਦੀਆਂ ਹਾਕਮ ਸ਼ਰੇਣੀਆਂ, ਭਾਵੇਂ ਉਹ ਹਿੰਦੂ ਪਹਾੜੀ ਰਾਜੇ ਸਨ, ਔਰੰਗਜ਼ੇਬ ਯਾ ਅਬਦਾਲੀ ਵਰਗੇ ਮੁਸਲਮਾਨ, ਸਿੱਖ ਕੌਮ ਦੀ, ਸਮਾਜੀ ਇਨਸਾਫ਼ ਅਤੇ ਆਜ਼ਾਦੀ ਦੀ ਆਵਾਜ਼ ਨੂੰ ਪੂਰੀ ਸਖ਼ਤੀ ਨਾਲ ਦਬਾ ਦੇਣਾ ਚਾਹੁੰਦੇ ਸਨ। ਜਦ ਸਿੱਖ ਕੌਮ ਨੇ ਉਨ੍ਹਾਂ ਦੇ ਜ਼ਬਰ ਦਾ ਡਟ ਕੇ ਮੁਕਾਬਲਾ ਕਰਨਾ ਚਾਹਿਆ ਤਾਂ ਉਹ ਇਸ ਦੀ ਸਮੁੱਚੀ ਹੋਂਦ ਨੂੰ ਹੀ ਸਫਾ-ਹਸਤੀ ਤੋਂ ਮਿਟਾਉਣ ਤੇ ਤੁਲ ਪਏ। ਪਹਿਲਾਂ ਬਹਾਦਰ ਸ਼ਾਹ ਵਲੋਂ, ਫਿਰ ਫ਼ਰੁਖ਼ਸੀਅਰ, ਮੀਰ ਮੰਨੂ, ਜ਼ਕਰੀਆ ਖਾਨ, ਲਖਪਤ ਰਾਏ ਅਤੇ ਬਾਅਦ ਵਿਚ ਅਹਿਮਦ ਸ਼ਾਹ ਅਬਦਾਲੀ ਵਲੋਂ ਸਿੱਖ ਕੌਮ ਦਾ ਖੁਰਾ-ਖੋਜ ਮਿਟਾਉਣ ਦੇ ਨਾ ਸਿਰਫ ਸ਼ਾਹੀ ਫ਼ੁਰਮਾਨ ਹੀ ਜਾਰੀ ਕੀਤੇ ਗਏ, ਸਗੋਂ ਉਹਨਾਂ ਤੇ ਇਤਨੀ ਸਖਤੀ ਨਾਲ ਅਮਲ ਕੀਤਾ ਗਿਆ ਕਿ ਇਕ ਸਮੇਂ ਸਿੱਖ-ਕੌਮ ਦੀ ਕੁਲ ਗਿਣਤੀ ਕੇਵਲ ੨੦੦੦ ਤਕ ਰਹਿ ਗਈ ਸੀ। ਛੋਟੇ ਅਤੇ ਵੱਡੇ ਘੱਲੂਘਾਰਿਆਂ ਵਿਚ ਸਮੁੱਚੀ ਸਿੱਖ ਕੌਮ ਦਾ ਬਹੁਤ ਵੱਡਾ ਭਾਗ ਇਨ੍ਹਾਂ ਜ਼ਾਬਰਾਂ ਹੱਥੋਂ ਤਲਵਾਰ ਦੀ ਭੇਟ ਚੜ੍ਹਾ ਦਿੱਤਾ ਗਿਆ; ਪਰੰਤੂ ਸਿੱਖ ਕੌਮ ਨੇ ਜਿਸ ਪ੍ਰਕਾਰ ਅਜਿਹੀਆਂ

ਅਣ-ਮਨੁੱਖੀ ਮੁਸੀਬਤਾਂ ਦਾ ਸਾਹਮਣਾ ਕਰਕੇ ਅਤੇ ਬੇ-ਮਿਸਾਲ ਕੁਰਬਾਨੀਆਂ ਦੇ ਕੇ ਨਾ ਕੇਵਲ ਆਪਣੀ ਹੋਂਦ ਨੂੰ ਹੀ ਬਚਾਇਆ ਸਗੋਂ ਆਪਣੇ ਕੌਮੀ ਨਿਸ਼ਾਨਿਆਂ ਨੂੰ ਵੀ ਪ੍ਰਾਪਤ ਕੀਤਾ; ਉਸ ਦੀ ਮਿਸਾਲ ਦੁਨੀਆਂ ਦੀ ਕਿਸੀ ਹੋਰ ਕੌਮ ਦੇ ਇਤਿਹਾਸ ਵਿਚ ਨਹੀ ਮਿਲਣੀ। ਇਸ ਦੇ ਬਹੁਤੇ ਵਿਸਥਾਰ ਵਿਚ ਜਾਣ ਤੋਂ ਸੰਕੋਚ ਕਰਦਿਆਂ ਹੋਇਆਂ ਇਥੇ ਕੇਵਲ ਪ੍ਰਸਿਧ ਇਤਿਹਾਸਕਾਰ ਡਾਕਟਰ ਹਰੀ ਰਾਮ 'ਗੁਪਤਾ' ਦੇ ਸਿੱਖ ਕੌਮ ਦੇ ਨਿਸ਼ਾਨਿਆਂ, ਉਨ੍ਹਾਂ ਲਈ ਕੁਰਬਾਨੀਆਂ ਅਤੇ ਪਰਾਪਤੀਆਂ ਬਾਰੇ ਪ੍ਰਭਾਵਾਂ ਦਾ ਸੰਖੇਪ ਵਿਚ ਵਰਣਨ ਕਰ ਦੇਣਾ ਹੀ ਸਾਡੇ ਉਦੇਸ਼ ਲਈ ਕਾਫ਼ੀ ਸਮਝਿਆ ਗਿਆ ਹੈ :

*"ਹੁਣ ਅਸੀ ਸਿੱਖਾਂ ਦਾ ਬਿਰਤਾਂਤ ਬੰਦ ਕਰਦੇ ਹਾਂ, ਜਿਨ੍ਹਾਂ ਨੇ ਲੋਕਾਂ ਦੇ ਹੱਕਾਂ ਦੀ ਵਿਆਖਿਆ ਕੀਤੀ, ਜਿਨ੍ਹਾਂ ਨੇ ਜਦੋ-ਜਹਿਦ ਜਾਰੀ ਰੱਖੀ, ਬੁਰਿਆਈ ਤੇ ਚੰਗਿਆਈ ਦੇ ਦਰਮਿਆਨ, ਦੈਵੀ ਰਾਜਿਆਂ ਦੇ ਦੈਵੀ ਅਧਿਕਾਰਾਂ ਤੇ ਜਨਤਾ ਦੇ ਹੱਕਾਂ ਦੇ ਦਰਮਿਆਨ, ਧੱਕੇਸ਼ਾਹੀ ਤੇ ਆਜ਼ਾਦੀ ਦੇ ਦਰਮਿਆਨ, ਜਿਨ੍ਹਾਂ ਨੇ ਬੀਤੀਆਂ ਕਈ ਪੀੜ੍ਹੀਆਂ ਦੀ ਗੁਲਾਮੀ, ਬੇਇਜ਼ਤੀ ਤੇ ਅਤਿਆਚਾਰ ਦਾ ਬਦਲਾ ਲਿਆ, ਜਿਨ੍ਹਾਂ ਨੇ ਆਪਣੀ ਮਾਂ-ਭੂਮੀ ਨੂੰ ਬਦੇਸ਼ੀਆਂ ਦੇ ਜ਼ੁਲਮ ਦੇ ਜੂਲੇ ਤੋਂ ਨਜਾਤ ਦਿਵਾਈ, ਜਿਨ੍ਹਾਂ ਨੇ ਮਹਾਨ ਅਤੇ ਸਰੇਸ਼ਟ ਗੁਣਾਂ ਦਾ ਮੁਜ਼ਾਹਰਾ ਕੀਤਾ। ਜਿਨ੍ਹਾਂ ਨੇ ਇਸ ਪ੍ਰਦੇਸ਼ (ਪੰਜਾਬ) ਦੀ ਸੰਤਾਨ ਵਾਸਤੇ ਇਕ ਐਸੀ ਵਿਰਾਸਤ ਛੱਡੀ, ਜਿਸ ਨੂੰ ਕੋਈ ਵਿਦੇਸ਼ੀ ਸਿਪਾਹੀ ਦੀ ਮੌਜੂਦਗੀ ਕਲੰਕਿਤ ਨਹੀ ਕਰ ਸਕਦੀ, ਜਿਨ੍ਹਾਂ ਨੇ ਪੰਜਾਬ ਵਾਸਤੇ 'ਫ਼ੌਜੀਆਂ ਦੀ ਧਰਤੀ' ਦਾ ਖਿਤਾਬ ਜਿੱਤਿਆ, ਜੋ ਬਦੇਸ਼ੀ ਹਮਲਿਆਂ ਦੇ ਖਿਲਾਫ਼ 'ਸੁਰੱਖਿਆ ਦੀ ਦੀਵਾਰ' ਖੜੀ ਕਰਨ ਦਾ ਦਾਅਵਾ ਕਰਨ ਦੇ ਵਾਹਦ ਹੱਕਦਾਰ ਹਨ, ਜਿਨ੍ਹਾਂ ਹਮਲਿਆਂ ਦਾ ਹੜ੍ਹ ਪਿਛਲੇ ਅੱਠ ਸੌ ਵਰ੍ਹਿਆਂ ਵਿਚ ਬਿਨਾਂ ਰੋਕ ਵਗਦਾ ਰਿਹਾ ਸੀ ਅਤੇ ਜਿਨ੍ਹਾਂ ਦੇ ਉੱਤਰੀ ਭਾਰਤ ਦੇ ਲੋਕ, ਖਾਸ ਕਰ ਪੰਜਾਬ ਦੇ, ਬਹੁਤ ਜ਼ਿਆਦਾ ਅਹਿਸਾਨਮੰਦ ਹਨ।"*

ਇਨ੍ਹਾਂ ਪ੍ਰਾਪਤੀਆਂ ਨੂੰ ਸਿੱਖ ਕੌਮ ਆਪਣਾ ਕਿਤਨਾ ਬੇਸ਼-ਕੀਮਤੀ ਕੌਮੀ ਵਿਰਸਾ ਸਮਝਦੀ ਹੈ, ਉਸ ਦਾ ਅੰਦਾਜ਼ਾ ਇਸ ਹਕੀਕਤ ਤੋਂ ਲਗਾਇਆ ਜਾ ਸਕਦਾ ਹੈ ਕਿ ਹਰ ਸਿੱਖ ਆਪਣੀ ਨਿੱਤ ਦੀ ਅਰਦਾਸ ਵਿਚ ਜਿਥੇ ਆਪਣੇ ਮਹਾਨ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਚੜ੍ਹਾਂਦਾ ਹੈ, ਉਥੇ ਆਪਣੀਆਂ ਕੌਮੀ ਪ੍ਰਾਪਤੀਆਂ ਨੂੰ ਯਾਦ ਕਰਕੇ ਉਨ੍ਹਾਂ ਤੋਂ ਪ੍ਰੇਰਤ ਹੁੰਦਾ ਹੈ। ਕੌਮੀ ਸਾਂਝ ਦੀ ਇਹੋ ਜਿਹੀ ਮਿਸਾਲ ਦੁਨੀਆਂ ਦੀ ਕਿਸੀ ਹੋਰ ਕੌਮ ਵਿਚ ਨਹੀਂ ਮਿਲਦੀ।

## ੬.ਸਾਂਝੇ ਵਿਰਸੇ ਦੀ ਰੱਖਿਆ ਅਤੇ ਵਿਕਾਸ ਲਈ ਹਮੇਸ਼ਾਂ ਤਤਪਰ ਰਹਿਣਾ

ਸਿੱਖ ਕੌਮ ਮੁੱਢ ਤੋਂ ਹੀ ਆਪਣੇ ਕੌਮੀ ਵਿਰਸੇ ਅਤੇ ਹਿੱਤਾਂ ਦੀ ਰੱਖਿਆ ਤੇ ਵਿਕਾਸ ਲਈ ਜਿਸ ਯਕਜਹਿਤੀ ਦਾ ਸਬੂਤ ਦੇਂਦੀ ਆਈ ਹੈ ਅਤੇ ਲੋੜ ਪੈਣ ਤੇ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਵੀ ਕਰਦੀ ਆਈ ਹੈ, ਉਸ ਦੀ ਰੋਸ਼ਨੀ ਵਿਚ ਇਸ ਸਬੰਧੀ ਉਚੇਰੀ ਵਿਆਖਿਆ ਦੀ ਬਹੁਤੀ ਜ਼ਰੂਰਤ ਤਾਂ ਨਹੀਂ ਰਹਿ ਜਾਂਦੀ; ਪਰੰਤੂ, ਇਸ ਦੇ ਬਾਵਜੂਦ ਜੇ ਕਿਸੇ ਨੂੰ ਨਵੇਂ ਸਬੂਤ ਦੀ ਜ਼ਰੂਰਤ ਹੋਵੇ ਤਾਂ ਉਸ ਦਾ ਧਿਆਨ ਪਹਿਲਾਂ ਸਿੰਘ ਸਭਾ ਲਹਿਰ, ਫਿਰ ਗੁਰਦਵਾਰਾ ਸੁਧਾਰ ਲਹਿਰ ਅਤੇ ੧੯੪੭ ਤੋਂ ਬਾਅਦ ਪੰਜਾਬੀ ਸੂਬੇ ਦੀ ਜਦੋ-ਜਹਿਦ ਵੱਲ ਦਿਵਾਇਆ ਜਾਂਦਾ ਹੈ। ਗੁਰਦਵਾਰਾ ਸੁਧਾਰ ਲਹਿਰ ਵਿਚ ਕੋਈ ੩੦,੦੦੦ ਸਿੰਘਾਂ ਨੇ ਜੇਲ੍ਹਾਂ ਦੀਆਂ ਸਖ਼ਤੀਆਂ ਨੂੰ ਸਹਾਰਿਆ ਅਤੇ ੪੦੦ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਸੀ ਪ੍ਰਕਾਰ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ੬੦,੦੦੦ ਤੋਂ ਉੱਪਰ ਸਿੰਘਾਂ ਨੇ ਜੇਲ੍ਹਾਂ ਦੇ ਤਸੀਹਾਂ ਨੂੰ ਖਿੜੇ-ਮੱਥੇ ਸਹਾਰਿਆ ਅਤੇ ਦਰਜਨਾਂ ਹੀ ਸਿੰਘਾਂ ਨੇ ਹੱਸ-ਹੱਸ ਜਾਨਾਂ ਵਾਰੀਆਂ। ਅਜੋਕੇ ਅਕਾਲੀ ਮੋਰਚੇ ਵਿਚ ਦੋ ਲੱਖ ਸਿੰਘਾਂ ਦੇ ਜੇਲ੍ਹ ਜਾਣ ਤੇ ਵੀ ਅਤੇ ਦੋ ਸੌ ਤੋਂ ਉਪਰ ਹੋਰ ਪੁਲਿਸ ਦੀਆਂ ਗੋਲੀਆਂ ਦਾ ਸ਼ਿਕਾਰ ਹੋਣ ਤੇ ਵੀ ਸਿੱਖ ਕੌਮ ਆਪਣੇ ਹੱਕਾਂ ਦੀ ਰਾਖੀ ਲਈ ਅਜੇ ਵੀ ਦ੍ਰਿੜ ਸੰਕਲਪ ਹੈ। ਇਸੀ ਪ੍ਰਕਾਰ ਅਖੌਤੀ ਨਿਰੰਕਾਰੀਆਂ ਵਲੋਂ ਦਰਪੇਸ਼ ਖ਼ਤਰੇ ਨੇ ਹਰ ਸਿੱਖ ਨੂੰ ਇਕ ਝੰਡੇ ਹੇਠ ਲਿਆ ਖੜਾ ਕੀਤਾ ਹੈ। ਸੋ, ਭਾਵੇਂ ਇੰਗਲੈਂਡ ਵਿਚ ਪਗੜੀ ਦਾ ਸਵਾਲ ਹੋਵੇ ਯਾ ਅਮਰੀਕੀ ਫ਼ੌਜ ਵਿਚ ਸਿੱਖਾਂ ਦੀ ਭਰਤੀ ਦਾ ਅਤੇ ਯਾ ਫਿਰ ਭਾਰਤ ਵਿਚ ਕਿਰਪਾਨ ਦੀ ਪਾਬੰਦੀ ਦਾ, ਹਰ ਸਿੱਖ ਆਪਣੀ ਕੌਮ ਨੂੰ ਦਰਪੇਸ਼ ਦਿੱਕਤਾਂ ਵਿਰੁਧ ਯਕ-ਮੁਸ਼ਤ ਹੋ ਜਾਂਦਾ ਹੈ, ਜਿਸ ਵਿਚੋਂ ਇਸ ਦੇ ਕੌਮੀ ਜਜ਼ਬੇ ਦੇ ਪ੍ਰੱਤਖ ਪ੍ਰਮਾਣ ਮਿਲਦੇ ਹਨ।

## ੭.ਛੋਟੇ ਮੋਟੇ ਮਤ-ਭੇਦਾਂ ਦੇ ਬਾਵਜੂਦ ਕੌਮੀ ਏਕਤਾ ਦਾ ਇਹਸਾਸ ਨਿਰੰਤਰ ਬਣੇ ਰਹਿਣਾ

ਦੁਨੀਆਂ ਦੀ ਕੋਈ ਵੀ ਐਸੀ ਕੌਮ ਨਹੀ ਜਿਸ ਦੀਆਂ ਸਫ਼ਾਂ ਵਿਚ ਕਦੇ-ਕਦਾਈਂ ਛੋਟੇ-ਮੋਟੇ ਮਤਭੇਦ ਉਤਪੰਨ ਨਾ ਹੋ ਜਾਂਦੇ ਹੋਣ। ਸਗੋਂ ਇਤਿਹਾਸ ਵਿਚ ਐਸੀਆਂ ਕਈ ਕੌਮਾਂ ਦਾ ਜ਼ਿਕਰ ਵੀ ਆਉਂਦਾ ਹੈ, ਜਿਨ੍ਹਾਂ ਦੇ ਆਪਸੀ ਮਤ-ਭੇਦ ਇਤਨੀ ਭਿਆਨਕ ਸੂਰਤ ਇਖ਼ਤਿਆਰ ਕਰ ਜਾਂਦੇ ਰਹੇ ਹਨ, ਜੋ ਅੰਤ ਨੂੰ ਉਨ੍ਹਾਂ ਦੇ ਕੌਮੀ ਸਰੂਪ ਲਈ ਘਾਤਕ ਸਿਧ ਹੋਏ ਹਨ। ਬੰਗਲਾ ਦੇਸ਼ ਦਾ ਪਾਕਿਸਤਾਨ ਤੋਂ ਅੱਡ ਹੋ ਜਾਣਾ ਇਸ ਦੀ ਸਭ ਤੋਂ ਤਾਜ਼ਾ ਮਿਸਾਲ ਹੈ। ਇਸੀ ਪ੍ਰਕਾਰ ਜਰਮਨ ਕੌਮ ਦੇ ਦੋ ਹਿਸਿਆਂ ਵਿਚ ਵੰਡੇ ਜਾਣ ਦਾ ਕਾਰਨ ਵੀ ਕੁਝ ਕੁ ਅੰਤਰ-ਰਾਸ਼ਟਰੀ ਪ੍ਰਸਥਿਤੀਆਂ ਤੋਂ ਇਲਾਵਾਂ ਉਨ੍ਹਾਂ ਦੀਆਂ ਆਪਣੀਆਂ ਸਫ਼ਾਂ ਵਿਚ

ਦਰਾੜਾਂ ਵੀ ਹਨ।

ਸਿੱਖ ਕੌਮ ਵੀ ਕਦੇ-ਕਦੇ ਆਪਸੀ ਮਤ-ਭੇਦਾਂ ਦਾ ਸ਼ਿਕਾਰ ਹੋ ਜਾਂਦੀ ਰਹੀ ਹੈ। ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਤਤ ਖਾਲਸੇ ਅਤੇ ਬੰਦਈ ਖਾਲਸੇ ਵਿਚ ਕਾਫ਼ੀ ਕੁੜੱਤਣ ਵਧ ਗਈ ਸੀ। ਇਸੀ ਪ੍ਰਕਾਰ ਅਹਿਮਦ ਸ਼ਾਹ ਅਬਦਾਲੀ ਦੇ ਪੰਜਾਬ ਤੇ ਹਮਲਿਆਂ ਦੌਰਾਨ ਪਟਿਆਲਾ ਦੇ ਸਰਦਾਰ ਆਲਾ ਸਿੰਘ ਅਤੇ ਕਈ ਹੋਰ ਸਿੱਖ ਸਰਦਾਰਾਂ ਦੀ ਆਪਸ ਵਿਚ ਖੜਕਣ ਲੱਗ ਪਈ ਸੀ, ਜਿਸ ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਵਿਚ ਪੈ ਕੇ ਰਫ਼ਾ-ਦਫ਼ਾ ਕਰਾ ਦਿੱਤਾ ਸੀ।

ਸਰਦਾਰ ਜੱਸਾ ਸਿੰਘ ਆਹਲੂਵਾਲੀਏ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸਮੇਤ ਹੋਰ ਕਈ ਸਿੱਖ ਸਰਦਾਰਾਂ ਦੀ ਕਈ ਵਾਰੀ ਆਪਸ ਵਿਚ ਠਨੱ ਜਾਂਦੀ ਰਹੀ ਹੈ; ਪ੍ਰੰਤੂ, ਜਦ ਕਦੀ ਵੀ ਖਾਲਸਾ ਪੰਥ ਦੀ ਸਮੁੱਚੀ ਹਸਤੀ ਨੂੰ ਕੋਈ ਗੰਭੀਰ ਖ਼ਤਰਾ ਪੈਦਾ ਹੋ ਜਾਂਦਾ ਰਿਹੈ, ਸਾਰੇ ਸਰਦਾਰ ਅਤੇ ਸਾਰੀਆਂ ਮਿਸਲਾਂ ਆਪੋ ਆਪਣੇ ਮਤ-ਭੇਦਾਂ ਨੂੰ ਲਾਂਭੇ ਰੱਖ ਕੇ 'ਸਰੱਬਤ ਖਾਲਸੇ' ਦੇ ਝੰਡੇ ਹੇਠਾਂ ਇੱਕਤਰ ਹੋ ਕੇ ਸਾਂਝੇ ਖੇਤਰ ਦਾ ਕੌਮੀ ਪੱਧਰ ਤੇ ਮੁਕਾਬਲਾ ਕਰਦੇ ਰਹੇ ਹਨ। ਜਦ ੧੭੪੮-੪੯ ਵਿਚ ਅਦੀਨਾ ਬੇਗ ਨੇ ਰਾਮ ਰੌਣੀ ਦਾ ਘੇਰਾ ਘੱਤਿਆ ਹੋਇਆ ਸੀ ਅਤੇ ਬਹੁਤ ਥੋੜ੍ਹੀ ਗਿਣਤੀ ਵਿਚ ਹੋਣ ਕਾਰਨ ਸਿੰਘਾਂ ਦਾ ਭਾਰੀ ਨੁਕਸਾਨ ਹੋਣ ਦਾ ਖ਼ਤਰਾ ਸੀ ਤਾਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਜੋ ਉਸ ਸਮੇਂ ਅਦੀਨਾ ਬੇਗ ਦਾ ਸਾਥੀ ਸੀ, ਆਪਣੀ ਕੌਮ ਨੂੰ ਦਰਪੇਸ਼ ਇਸ ਖ਼ਤਰੇ ਨੂੰ ਮੁੱਖ ਰਖਦਿਆਂ ਸਭ ਗੁੱਸੇ-ਗਿਲੇ ਭੁਲਾ ਕੇ ਆਪਣੇ ਕੌਮੀ ਵਿਰਸੇ ਦੀ ਰਾਖੀ ਲਈ ਉਤੇਜਿਤ ਹੋ ਉਠਿਆ ਸੀ ਅਤੇ ਇਕ ਚਿੱਠੀ ਆਪਣੇ ਤੀਰ ਨਾਲ ਬੰਨ੍ਹ ਕੇ ਗੜ੍ਹੀ ਅੰਦਰ ਘਿਰੇ ਖਾਲਸੇ ਨੂੰ ਲਿਖ ਭੇਜੀ ਸੀ, ਕਿ

> 'ਖਾਲਸਾ ਜੀ ! ਮੈਨੂੰ ਬਖਸ਼ ਦਿਓ ਤਾਂ ਜੁ ਤੁਹਾਡੇ
> ਨਾਲ ਮਿਲ ਕੇ ਮੈਂ ਵੀ ਵੈਰੀ ਨੂੰ ਸੋਧ ਸਕਾਂ।'

ਇਸ ਦਾ ਜ਼ਿਕਰ ਰਤਨ ਸਿੰਘ ਭੰਗੂ 'ਪ੍ਰਾਚੀਨ ਪੰਥ ਪ੍ਰਕਾਸ਼' ਪੰਨਾ ੪੧੫ ਤੇ ਇਹਨਾਂ ਸ਼ਬਦਾਂ ਵਿਚ ਕਰਦਾ ਹੈ :-

> ਜਸਾ ਸਿੰਘ ਨੇ ਲਿਖੀ ਅਰਦਾਸ।
> ਬੰਧ ਤੀਰ ਘੱਲੀ ਸਿੰਘਨ ਪਾਸ।
> ਅਬ ਹਮ ਕੋ ਤੁਮ ਲੇਹੁ ਮਿਲਾਇ।
> ਤੌ ਆਨ ਪਰੈਂ ਹਮ ਖਾਲਸੇ ਸਰਨਾਇ।। ੫੦।।

ਇਸੀ ਪ੍ਰਕਾਰ ਸਰਦਾਰ ਸ਼ੁਬੇਗ ਸਿੰਘ ਸਰਕਾਰ ਦਾ ਮਿਲਵਰਤਨੀਆ ਹੋਣ ਦੇ ਬਾਵਜੂਦ ਕੌਮੀ ਏਕਤਾ ਅਤੇ ਆਨ ਦੀ ਖ਼ਾਤਰ ਆਪਣੇ ਬੱਚੇ ਸ਼ਾਹਬਾਜ਼ ਸਿੰਘ ਸਮੇਤ ਚਰਖੜੀ ਤੇ ਤਾਂ ਚੜ੍ਹ ਗਿਆ; ਪ੍ਰੰਤੂ, ਆਪਣੀ ਕੌਮ ਦੀ ਰੱਖ ਵਿਖਾਈ। ਅੰਗਰੇਜ਼ੀ ਰਾਜ ਸਮੇਂ ਅਤੇ ਹੁਣ ਵੀ,

ਚਾਹੇ ਸਵਾਲ ਦਰਬਾਰ ਸਾਹਿਬ ਦੀਆਂ ਚਾਬੀਆਂ ਦਾ ਹੋਵੇ ਯਾ ਰਕਾਬਗੰਜ ਗੁਰਦੁਆਰੇ ਦੀ ਕੰਧ ਦਾ, ਕਿਰਪਾਨ ਤੇ ਪਾਬੰਦੀ ਦਾ ਹੋਵੇ ਯਾ ਗੁਰਦੁਆਰਿਆਂ ਵਿਚ ਸਰਕਾਰੀ ਦਖਲ ਦਾ। ਸਿੱਖ ਚਾਹੇ ਉਹ ਟੋਡੀ ਹੋਵੇ ਯਾ ਸਰਕਾਰ-ਵਿਰੋਧੀ। ਕਾਂਗ੍ਰਸੀ ਹੋਵੇ ਯਾ ਅਕਾਲੀ। ਕੌਮੀ ਹਿੱਤਾਂ ਲਈ ਜ਼ਰੂਰ ਇਕੱਠੇ ਹੋ ਜਾਂਦੇ ਹਨ।

## ੮.ਭਵਿੱਖ ਵਿਚ ਕਿਸੀ ਸਾਂਝੇ ਕੌਮੀ ਨਿਸ਼ਾਨੇ ਦਾ ਹੋਣਾ ਅਤੇ ਉਸ ਨੂੰ ਹਾਸਲ ਕਰਨ ਦੀ ਤੀਬਰ ਇੱਛਾ ਵੀ ਹੋਣੀ

ਕਿਸੀ ਵੀ ਕੌਮ ਦੇ ਸੰਗਠਨ ਅਤੇ ਵਿਕਾਸ ਲਈ ਭਵਿੱਖ ਵਿਚ ਉਸ ਦਾ ਕੋਈ ਸਾਂਝਾ ਕੌਮੀ ਨਿਸ਼ਾਨਾ ਹੋਣਾ ਅਤੇ ਉਸ ਨੂੰ ਹਾਸਲ ਕਰਨ ਦਾ ਦ੍ਰਿੜ ਇਰਾਦਾ ਹੋਣਾ, ਕੌਮ ਦੀਆਂ ਮੁਢਲੀਆਂ ਜ਼ਰੂਰਤਾਂ ਵਿਚੋਂ ਸ਼ਾਇਦ ਸਭ ਤੋਂ ਵੱਡੀ ਜ਼ਰੂਰਤ ਹੈ। ਭਵਿੱਖ ਵਿਚ ਕਿਸੀ ਨਿਸ਼ਾਨੇ ਤੋਂ ਸਖਣੀ ਕੌਮ ਦਾ ਕਿਸੀ ਨਾ ਕਿਸੀ ਪੜਾਅ ਤੇ ਆ ਕੇ ਬਿਖਰ ਜਾਣਾ ਅੱਟਲ ਅਤੇ ਅਵੱਸ਼ਕ ਹੈ, ਕਿਉਂਕਿ ਫਿਰ ਨਾ ਤਾਂ ਉਸ ਦੀ ਕੌਮੀ ਏਕਤਾ ਦਾ ਅਧਾਰ ਬਾਕੀ ਰਹਿ ਜਾਂਦਾ ਹੈ ਅਤੇ ਨਾ ਹੀ ਮਕਸਦ। ਸਾਂਝੇ ਨਿਵੇਕਲੇ ਨਿਸ਼ਾਨੇ ਨੂੰ ਗੁਆ ਲੈਣ ਤੋਂ ਬਾਅਦ ਹੀ ਬੁੱਧ ਮੱਤ ਇਕ ਵਿਸ਼ਾਲ ਅਤੇ ਸ਼ਕਤੀ-ਸ਼ਾਲੀ ਰਾਜ-ਭਾਗ ਦਾ ਮਾਲਕ ਹੁੰਦੇ ਹੋਏ ਵੀ ਬਹੁਤ ਛੇਤੀ ਹਿੰਦੂ ਮਤ ਦੇ ਖਾਰੇ ਸਮੁੰਦਰ ਵਿਚ ਡੁਬ ਗਿਆ ਅਤੇ ਹੁਣ ਉਸ ਦੀ ਹੋਂਦ ਕੇਵਲ ਕਿਤਾਬਾਂ ਤਕ ਹੀ ਸੀਮਤ ਰਹਿ ਗਈ ਹੈ।

ਕੌਮ ਦੀ ਇਸ ਪਰਖ ਤੇ ਵੀ ਸਿੱਖ ਕੌਮ ਸੌ ਫੀ ਸਦੀ ਪੂਰੀ ਉਤਰਦੀ ਹੈ। ਸਗੋਂ ਦੁਨੀਆਂ ਦੀ ਸ਼ਾਇਦ ਹੀ ਕੋਈ ਹੋਰ ਕੌਮ ਹੋਵੇ, ਜਿਸ ਦਾ ਕੌਮੀ ਨਿਸ਼ਾਨਾ ਉਸ ਦੇ ਹਰ ਮੈਂਬਰ ਦੇ ਹਿਰਦੇ ਵਿਚ ਇਸ ਪ੍ਰਕਾਰ ਰੋਸ਼ਨ ਹੋਵੇ ਜਿਤਨਾ ਕਿ ਸਿੱਖ ਕੌਮ ਦਾ। ਹਕੀਕਤ ਤਾਂ ਇਹ ਹੈ ਕਿ ਸਿੱਖ ਕੌਮ ਦਾ ਨਿਸ਼ਾਨਾ ਉਸ ਦੇ ਮੂਲ ਧਾਰਮਕ ਸਿਧਾਂਤਾਂ ਵਿਚ ਹੀ ਦਰਜ ਕਰ ਦਿੱਤਾ ਹੋਇਆ ਹੈ। ਸਿੱਖ ਧਰਮ ਇਕ ਸਮਾਜੀ ਅਤੇ ਕੌਮੀ ਇਕਾਈ ਹੋਣ ਕਾਰਨ, ਉਸ ਦਾ ਕੌਮੀ ਭਵਿੱਖ ਉਸ ਦੇ ਮੁਢਲੇ ਸਿਧਾਂਤਾਂ ਵਿਚ ਹੀ ਉਲੀਕ ਦਿੱਤਾ ਹੋਇਆ ਹੈ। ਸਿੱਖ ਹਰ ਇਨਸਾਨ ਦੀ ਸਰਵ-ਪੱਖੀ ਉੱਨਤੀ ਦਾ ਪ੍ਰਤੀਕ ਹੋਣ ਕਾਰਨ, ਉਹ ਇਸ ਦੇ ਹਲਤ-ਪਲਤ ਦੋਹਾਂ ਦਾ ਰਾਖਾ ਹੈ। ਇਸੀ ਕਾਰਨ ਇਸ ਵਿਚ ਆਤਮਿਕ ਉੱਨਤੀ ਅਤੇ ਰਾਜਸੀ ਪ੍ਰਭੂ-ਸਤਾ ਇਕ ਦੂਜੇ ਦੇ ਸਮ-ਪੂਰਕ ਹਨ, ਪ੍ਰਸਪਰ ਵਿਰੋਧੀ ਨਹੀਂ। ਪਹਿਲਾਂ ਪਹਿਲ ਇਸੀ ਸਿਧਾਂਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪੰਚ ਪਰਵਾਣ ਪੰਚ ਪਰਧਾਨੁ' ਦੇ ਮਹਾਂਵਾਕ ਰਾਹੀਂ ਦਰਸਾਇਆ ਸੀ।

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਸਿੱਖ ਗੁਰੂ ਸਾਹਿਬਾਨ ਵਲੋਂ ਪੀਰੀ ਦੇ ਨਾਲ-ਨਾਲ ਮੀਰੀ ਦੀ ਤਲਵਾਰ ਨੂੰ ਗ੍ਰਹਿਣ ਕਰਨਾ ਇਸੀ ਪ੍ਰਸੰਗ ਵਿਚ ਹੀ ਵੇਖਿਆ ਜਾ ਸਕਦਾ ਹੈ। ਦਰਵੇਸ਼ ਹੋਣ ਤੇ ਵੀ ਉਨ੍ਹਾਂ ਵਲੋਂ ਪਾਤਸ਼ਾਹਾਂ ਵਾਂਗ ਵਿਚਰਨਾ, ਕਲਗੀ-ਜਿਗ੍ਹਾ ਸਜਾਉਣਾ,

ਤਖ਼ਤਾਂ ਅਤੇ ਚਵਰਾਂ ਦੇ ਵਾਰਸ ਬਣਨਾ ਅਤੇ ਲੋੜ ਪੈਣ ਤੇ ਸ਼ਮਸ਼ੀਰ ਦਾ ਪ੍ਰਯੋਗ ਵੀ ਕਰਨਾ ਇਸ ਹਕੀਕਤ ਦੇ ਪ੍ਰਤੀਕ ਹਨ ਕਿ ਉਹਨਾਂ ਦਾ ਲਕਸ਼ ਇਕ ਐਸੀ ਕੌਮ ਅਤੇ ਐਸੇ ਸਮਾਜ ਦੀ ਸਿਰਜਨਾ ਸੀ, ਜੋ ਨਾ ਕੇਵਲ ਆਪ ਹੀ ਹਰ ਪ੍ਰਕਾਰ ਦੀ ਪ੍ਰਾਧੀਨਗੀ ਤੋਂ ਮੁਕਤ ਹੋਣ, ਸਗੋਂ ਲੋੜ ਪੈਣ ਤੇ ਹੋਰ ਦੱਬੇ ਕੁਚਲੇ ਲੋਕਾਂ ਦੇ ਹੱਕਾਂ ਦੀ ਰਾਖੀ ਕਰਨ ਦਾ ਇਰਾਦਾ ਵੀ ਰੱਖਦੇ ਹੋਣ ਤੇ ਸਮਰੱਥਾ ਵੀ। ਧਰਮ ਦਾ ਸੰਕਲਪ ਸਿੱਖ ਮੱਤ ਵਿਚ ਹੋਰ ਮੱਤਾਂ ਦੇ ਮੁਕਾਬਲੇ ਬਹੁਤ ਵਿਸ਼ਾਲ ਹੈ। ਆਪਣੇ ਅਤੇ ਬਿਗਾਨੇ ਲਈ ਹੱਕ ਅਤੇ ਇਨਸਾਫ਼ ਦੀ ਪ੍ਰਾਪਤੀ ਇਸ ਦੇ ਅਨਿੱਖੜਵੇਂ ਅੰਗ ਹਨ। ਇਸੀ ਕਾਰਨ ਗੁਰੂ ਸਾਹਿਬ ਦੇ ਕਥਨਾਂ ਅਨੁਸਾਰ ਧਰਮ ਦੀ ਰਾਖੀ ਲਈ ਰਾਜ ਦੀ ਪ੍ਰਾਪਤੀ ਉੱਚਿਤ ਤੇ ਅਵੱਸ਼ਕ ਹੈ ★ ਤਾਹੀਓ ਤਾਂ

---

★ ਗੁਰਬਾਣੀ ਅਨੁਸਾਰ ਗੁਰਸਿੱਖਾਂ ਲਈ ਮੁਖ ਨਿਸ਼ਾਨਾ ਪ੍ਰਭੂ ਦੀ ਪ੍ਰਾਪਤੀ ਹੈ ਅਤੇ ਪ੍ਰਭੂ-ਪ੍ਰਾਪਤੀ ਲਈ ਅੱਠੋ ਪਹਿਰ ਨਾਮ-ਸਿਮਰਨ ਵਿਚ ਜੁਟੇ ਰਹਿਣਾ ਸਿੱਖ ਦਾ ਅਵੱਲ-ਤਰੀਨ ਕਰਤਵ ਹੈ। ਨਾਮ-ਰੰਗ ਰੱਤਾ, ਪ੍ਰਭੂ-ਚਰਨਾਂ ਦਾ ਭੌਰਾ ਗੁਰਸਿੱਖ ਇਉ ਕੂਕਦਾ ਰਹਿੰਦਾ ਹੈ:-

ਰਾਜੁ ਨ ਚਾਹਉ, ਮੁਕਤਿ ਨ ਚਾਹਉ,
ਮਨਿ ਪ੍ਰੀਤਿ ਚਰਨ ਕਮਲਾਰੇ।। (ਪੰਨਾ ੫੩੪)
ਰਾਜ ਨ ਭਾਗ ਨ ਹੁਕਮ ਨ ਸਾਦਨ।।
ਕਿਛੁ ਕਿਛੁ ਨ ਚਾਹੀ।। (ਪੰਨਾ ੪੦੬)
ਪਰ ਨਾਲ ਹੀ ਗੁਰਸਿੱਖ ਦੀ ਇਹ ਵੀ ਅਕਾਂਖਿਆ ਹੈ ਕਿ
"ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ।।" (ਪੰਨਾ ੭੪)

ਅਤੇ ਸਾਰੀ ਸ੍ਰਿਸ਼ਟੀ ਤਦੋਂ ਹੀ ਉਸ ਦੀ ਯਾਦ ਵਿਚ ਜੁੜ ਸਕਦੀ ਹੈ, ਜੇ ਉਹ ਸਹਿਨਸ਼ੀਲਤਾ ਤੇ ਸਦਭਾਵਨਾ ਵਾਲੇ ਹਲੀਮੀ ਰਾਜ ਕਰਕੇ ਸੁਖੀ ਵਸਦੀ ਹੋਵੇ ਅਤੇ ਕੋਈ ਵੀ ਕਿਸੇ ਤੇ ਪ੍ਰਬਲ ਹੋ ਕੇ ਉਸ ਨੂੰ ਦੁਖੀ ਨਾ ਕਰ ਸਕਦਾ ਹੋਵੇ। ਜਿਹਾ ਕਿ ਗੁਰਵਾਕ ਹੈ

ਹੁਣਿ ਹੁਕਮੁ ਹੋਆ ਮਿਹਰਵਾਣ ਦਾ।।
ਪੈ ਕੋਇ ਨ ਕਿਸੈ ਰਵਾਣਦਾ।।
ਸਭ ਸੁਖਾਲੀ ਵੁਠੀਆ,
ਇਹੁ ਹੋਆ ਹਲੇਮੀ ਰਾਜੁ ਜੀਉ।।੧੩।। (ਪੰਨਾ ੭੪)

ਸੋ, ਇਹ ਹਲੇਮੀ ਰਾਜ ਕੇਵਲ ਧਰਮੀ ਖਾਲਸੇ ਰਾਹੀਂ ਹੀ ਕਾਇਮ ਹੋ ਸਕਦਾ ਹੈ, ਐਵੇਂ ਨਹੀਂ। ਅਜਿਹੇ ਹਲੇਮੀ ਰਾਜ ਦੀ ਸਥਾਪਤੀ ਵੀ ਸਿੱਖ ਧਰਮ ਦੇ ਮੂਲ ਆਸ਼ਿਆ ਵਿਚੋਂ ਪ੍ਰਮੁੱਖ ਆਸ਼ਾ ਹੈ ਅਤੇ ਖਾਲਸਾ ਇਸ ਲਈ ਹਮਾ-ਤਨ ਸੰਘਰਸ਼ ਸ਼ੀਲ ਰਿਹਾ ਹੈ ਅਤੇ ਰਹੇਗਾ।

ਖਾਲਸੇ ਦਾ ਇਹ ਆਸ਼ਾ ਤੁਰਿਆ ਆ ਰਿਹਾ ਹੈ

ਰਾਜ ਬਿਨਾ ਨਹ ਧਰਮ ਚਲੇ ਹੈਂ।
ਧਰਮ ਬਿਨਾ ਸਭ ਦਲੇ ਮਲੇ ਹੈਂ।

ਅਰਥਾਤ, ਧਰਮ ਹੀ ਨਿਜੀ ਅਤੇ ਸਮਾਜੀ ਜ਼ਿੰਦਗੀ ਦਾ ਆਧਾਰ ਹੋਣਾ ਚਾਹੀਦਾ ਹੈ; ਪ੍ਰੰਤੂ, ਇਸ ਦੀ ਰਾਖੀ ਦੇ ਉਚਿਤ ਪ੍ਰਬੰਧਾਂ ਬਿਨਾਂ ਧਰਮ ਦੇ ਰਸਤੇ 'ਤੇ ਚਲਣਾ ਵੀ ਕਈ ਵਾਰ ਔਖਾ ਹੋ ਜਾਂਦਾ ਹੈ। ਇਸੀ ਕਾਰਨ ਸਿੱਖ ਕੌਮ ਲਈ ਭਵਿੱਖ ਵਿਚ ਇਸ ਦਾ ਨਿਸ਼ਾਨਾ ਦਸਮ ਪਾਤਸ਼ਾਹ ਦੇ ਸਮੇਂ ਤੋਂ ਹੀ

ਰਾਜ ਕਰੇਗਾ ਖਾਲਸਾ,
ਆਕੀ ਰਹੇ ਨਾ ਕੋਇ।। (ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ)

ਉਲੀਕ ਦਿੱਤਾ ਗਿਆ ਸੀ ਅਤੇ ਰਾਜ ਹਾਸਿਲ ਕਰਨ ਦੀ ਵਿਧੀ ਵੀ ਇਨ੍ਹਾਂ ਸ਼ਬਦਾਂ ਤੋਂ ਹੀ ਪ੍ਰਗਟ ਹੁੰਦੀ ਹੈ।

ਕੋਊ ਕਿਸੀ ਕੋ ਰਾਜ ਨਾ ਦੇ ਹੈ।
ਜੋ ਲੇ ਹੈ ਨਿਜ ਬਲ ਸੇ ਲੈ ਹੈ।

ਸੋ ਮੁੱਢ ਤੋਂ ਹੀ ਇਹ ਕੌਮੀ ਨਿਸ਼ਾਨਾ ਸਿੱਖ ਕੌਮ ਦੇ ਹਿਰਦੇ ਵਿਚ ਜਗਮਗਾ ਰਿਹਾ ਹੈ ਅਤੇ ਇਸ ਦੀ ਰੌਸ਼ਨੀ ਜਿਥੇ ਹਰ ਸੰਕਟ ਸਮੇਂ ਸਿੱਖ ਕੌਮ ਨੂੰ ਸੇਧ ਦੇਂਦੀ ਆਈ ਹੈ, ਉਥੇ ਇਸ ਦੀਆਂ ਸਫ਼ਾਂ ਵਿਚ ਏਕਤਾ ਦੀ ਭਾਵਨਾ ਵੀ ਜਗਾਈ ਰੱਖੀ ਹੈ।

ਅਠਾਰ੍ਹਵੀਂ ਸਦੀ ਵਿਚ ਜਦ ਸਮੁੱਚੀ ਸਿੱਖ ਕੌਮ ਜ਼ਿੰਦਗੀ ਅਤੇ ਮੌਤ ਦੇ ਸੰਘਰਸ਼ ਵਿਚ ਜੂਝ ਰਹੀ ਸੀ, ਤਦੋਂ ਜੇ ਉਸ ਸਮੇਂ 'ਰਾਜ ਕਰੇਗਾ ਖਾਲਸਾ' ਦਾ ਲਕਸ਼ ਉਸ ਦੇ ਸਾਹਮਣੇ ਨਾ ਹੁੰਦਾ ਤਾਂ ਉਹ ਦਿਸ਼ਾ-ਹੀਨ ਹੋ ਕੇ ਭਟਕ ਵੀ ਸਕਦੀ ਸੀ ਅਤੇ ਆਪਣੀ ਸਮੁਚੀ ਹੋਂਦ ਨੂੰ ਖ਼ਤਰੇ ਵਿਚ ਵੀ ਪਾ ਸਕਦੀ ਸੀ; ਪ੍ਰੰਤੂ, ਚੰਗੇ ਭਾਗਾਂ ਨੂੰ ਉਸ ਸਮੇਂ ਕੌਮ ਦੀ ਵਾਗ-ਡੋਰ ਕਈ ਐਸੇ ਗੁਰਮੁਖ ਸਿੰਘਾਂ ਦੇ ਹੱਥ ਵਿਚ ਸੀ ਜਿਨ੍ਹਾਂ ਨੂੰ ਦਸਮ ਪਾਤਸ਼ਾਹ ਵਲੋਂ ਇਸ ਕੌਮੀ ਲਕਸ਼ ਦੀ ਨਿਸ਼ਾਨ-ਦੇਹੀ ਆਪ ਕਰ ਦਿੱਤੇ ਜਾਣ ਦੀ ਜਾਣਕਾਰੀ ਦਾ ਸੁਭਾਗ ਪ੍ਰਾਪਤ ਸੀ। ਇਸ ਲਈ ਉਹ ਕਦ ਭਟਕ ਸਕਦੇ ਸਨ ਅਤੇ ਕਦ ਭਟਕਣ ਦੇਂਦੇ ਸਨ ਉਹ ਆਪਣੀ ਕੌਮ ਨੂੰ? ਸਿੰਘਾਂ ਦੇ ਕਰਾਰੇ ਹੱਥ ਵੇਖਣ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਅਤੇ ਮੁਗਲ ਫ਼ੌਜਦਾਰਾਂ ਨੇ ਕਈ ਵਾਰੀ ਉਨ੍ਹਾਂ ਨੂੰ ਨਵਾਬੀ ਅਤੇ ਸੂਬੇਦਾਰੀ ਦੀ ਪੇਸ਼ਕਸ਼ ਕੀਤੀ; ਪ੍ਰੰਤੂ, ਸਿੰਘਾਂ ਨੇ ਹਰ ਵਾਰੀ ਬਿਨਾਂ ਝਿਜਕ ਇਹ ਕਹਿ ਕੇ ਠੁਕਰਾ ਦਿਤੀ, ਕਿ

ਹਮ ਰਾਖਤ ਪਤਿਸ਼ਾਹੀ ਦਾਵਾ।
ਜਾਂ ਇਤ ਕੋ ਜਾਂ ਅਗਲੋ ਪਾਵਾ।
ਧਰੂ ਵਿਧਰਤ ਔ ਧਵਲ ਡੁਲਾਇ।

ਸਤਿਗੁਰੁ ਬਚਨ ਨ ਖਾਲੀ ਜਾਇ।
ਪਤਿਸ਼ਾਹੀ ਛੱਡ ਕਿਮ ਲਹੈਂ ਨਿਬਾਬੀ।
ਪਰਾਧੀਨ ਜਿਹ ਮਾਂਹਿ ਖਰਾਬੀ॥ ੩੮॥

*(ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼-੨੮੪)*

ਕੌਮੀ ਨਿਸ਼ਾਨੇ ਬਾਰੇ ਇਹ ਦ੍ਰਿੜ ਸੰਕਲਪ ਹੀ ਉਸ ਸਮੇਂ ਕੌਮ ਦੀ ਸ਼ਕਤੀ ਦਾ ਸਮਾਂ ਸੀ ਅਤੇ ਅੰਤ ਵਿਚ ਉਨ੍ਹਾਂ ਦੀ ਫ਼ਤਹ ਅਤੇ ਬੋਲ-ਬਾਲੇ ਦਾ ਮੂਲ ਕਾਰਨ ਵੀ ਇਹ ਹੀ ਬਣਿਆ ਸੀ, ਜਿਸ ਦੀ ਪੁਸ਼ਟੀ ਪ੍ਰਸਿੱਧ ਇਤਿਹਾਸਕਾਰ ਡਾਕਟਰ ਹਰੀ ਰਾਮ ਗੁਪਤਾ ਆਪਣੇ ਇਨ੍ਹਾਂ ਸ਼ਬਦਾਂ ਵਿਚ ਕਰਦਾ ਹੈ :

*"ਸਿੱਖ ਕੌਮ ਪਿਛਲੇ ਤੀਹ ਸਾਲਾਂ ਦੀ ਜਦੋ-ਜਹਿਦ ਵਿਚੋਂ ਵਿਜੱਈ ਹੋ ਕੇ ਨਿਕਲੀ। ਉਸ ਦੀ ਗੁਲਾਮੀ ਦੀ ਲੰਬੀ ਪੀੜਾ ਦਾ ਅੰਤ ਹੋ ਗਿਆ ਅਤੇ ਉਸ ਦੀ ਆਜ਼ਾਦੀ ਦਾ ਸੁਪਨਾ ਸਾਕਾਰ ਹੋ ਗਿਆ। ਜ਼ੁਲਮਾਂ ਅਤੇ ਬਰਬਾਦੀਆਂ ਦੇ ਬਾਵਜੂਦ ਸਿੰਘਾਂ ਨੇ ਆਪਣੇ ਆਪ ਨੂੰ ਪ੍ਰਸੰਸਾਯੋਗ ਢੰਗ ਨਾਲ ਮਜ਼ਬੂਤ ਰੱਖਿਆ ਅਤੇ ਆਪਣੇ ਨਿਸ਼ਾਨੇ ਵੱਲ ਉਹ ਅਡੋਲ-ਚਿੱਤ ਵਧਦੇ ਰਹੇ। ਜ਼ੁਲਮ ਅਤੇ ਤਸ਼ੱਦਦ, ਜਿਸ ਨੇ ਉਨ੍ਹਾਂ ਦਾ ਤਕਰੀਬਨ ਬੀਜ ਹੀ ਨਾਸ ਕਰ ਦਿੱਤਾ ਸੀ, ਨਾ ਤਾਂ ਉਨ੍ਹਾਂ ਦੇ ਜੋਸ਼ ਨੂੰ ਮੱਠਾ ਕਰ ਸਕਿਆ ਅਤੇ ਨਾ ਹੀ ਉਨ੍ਹਾਂ ਦੀ ਤਰੱਕੀ ਨੂੰ ਰੋਕ ਸਕਿਆ। ਵਿਰੋਧ ਦੇ ਠਾਠਾਂ ਮਾਰਦੇ ਹੜ੍ਹ ਆਏ ਅਤੇ ਵਧੇ, ਘਬਰਾਹਟ ਦੇ ਤੇਜ਼ ਮੀਂਹ ਆਏ ਤੇ ਵਰ੍ਹੇ, ਮਾਯੂਸੀ ਦੇ ਤੇਜ਼ ਝੱਖੜ ਵੀ ਵਗੇ ਅਤੇ ਤੇਜ਼ਤਰ ਹੋਏ; ਪ੍ਰੰਤੂ, ਇਹ ਸਾਰੀਆਂ ਕਠਨਾਈਆਂ ਸਵੈ-ਭਰੋਸੇ ਅਤੇ ਅਜ਼ਾਦੀ ਦੀ ਲੋਹੇ ਵਰਗੀ ਚਟਾਨ ਤੇ ਖੜ੍ਹੇ ਖਾਲਸੇ ਨੂੰ ਹਿਲਾ ਤਕ ਨਾ ਸਕੀਆਂ। ਉਨ੍ਹਾਂ ਦੀ ਇਸ ਮਜ਼ਬੂਤੀ ਅਤੇ ਕਾਮਯਾਬੀ ਦਾ ਰਾਜ਼ ਉਨ੍ਹਾਂ ਦਾ ਸਵੈ-ਭਰੋਸਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਇਹ ਭਵਿੱਖ ਬਾਣੀ ਸੀ ਕਿ ਉਹ ਇਕ ਦਿਨ ਆਜ਼ਾਦ ਕੌਮ ਬਣਨਗੇ। ਉਨ੍ਹਾਂ ਦੇ ਇਸ ਦ੍ਰਿੜ ਇਰਾਦੇ ਅਤੇ ਨਾ-ਜਿੱਤੀ ਜਾ ਸਕਣ ਵਾਲੀ ਸਪਿਰਟ ਨੇ ਨਾ ਸਿਰਫ਼ ਉਨ੍ਹਾਂ ਨੂੰ ਆਪਣੇ ਵਿਰੋਧੀਆਂ ਦੇ ਅਤਿ ਦੇ ਜ਼ੁਲਮਾਂ ਦੇ ਮੁਕਾਬਲੇ ਖੜਾ ਹੀ ਰੱਖਿਆ, ਸਗੋਂ ਉਨ੍ਹਾਂ ਨੂੰ ਖ਼ਤਮ ਕੀਤੇ ਜਾਣ ਵਾਲੇ ਹਰ ਜਤਨ ਤੋਂ ਬਾਅਦ ਹੋਰ ਜ਼ਿਆਦਾ ਮਜ਼ਬੂਤ ਵੀ ਬਣਾ ਕੇ ਉਭਾਰਿਆ_____।"*

ਇਹ ਇਤਿਹਾਸਕਾਰ ਸਿੱਖ ਕੌਮ ਦੀਆਂ ਇਨ੍ਹਾਂ ਪ੍ਰਾਪਤੀਆਂ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਹ ਇਨ੍ਹਾਂ ਨੂੰ ਇਕ ਕਰਾਮਾਤ ਦੇ ਰੂਪ ਵਿਚ ਵੇਖਦਾ ਹੈ। ਸਿੱਖ ਕੌਮ ਦਾ ਭਵਿੱਖ ਵਿਚ ਕੌਮੀ ਨਿਸ਼ਾਨਾ ਇਨ੍ਹਾਂ ਹਕੀਕਤਾਂ ਦੀ ਰੌਸ਼ਨੀ ਵਿਚ ਸਹਿਜੇ ਹੀ ਪਛਾਣਿਆ ਜਾ

ਸਕਦਾ ਹੈ।

## ੯.ਆਪਣੀ ਕੌਮ ਦਾ ਕਿਸੀ ਨਾ ਕਿਸੀ ਸੂਰਤ ਵਿਚ ਸੁਤੰਤਰ ਸਰੂਪ ਸਦਾ ਕਾਇਮ ਰੱਖਣ ਦਾ ਇਰਾਦਾ ਹੋਣਾ

ਸਿੱਖ ਕੌਮ ਦਾ ਇਹ ਇਰਾਦਾ ਤਾਂ ਉਸ ਦੇ ਸਮੁਚੇ ਇਤਿਹਾਸ ਵਿਚੋਂ ਉਭਰ-ਉਭਰ ਪੈਂਦਾ ਹੈ। ਅਠਾਰ੍ਹਵੀ ਸਦੀ ਵਿਚ ਇਸ ਇਰਾਦੇ ਨੇ ਹੀ ਉਸ ਨੂੰ ਇਕ ਬਹੁਤ ਭਾਰੀ ਕੀਮਤ ਚੁਕਾ ਕੇ ਰਾਜ-ਭਾਗ ਦਾ ਮਾਲਕ ਬਣਾਇਆ। ਗਦਾਰੀ ਅਤੇ ਵਿਸਾਹ-ਘਾਤ ਕਾਰਨ ਸਿੱਖ-ਰਾਜ ਦੇ ਪਤਨ ਤੋਂ ਬਾਅਦ ਅੰਗਰੇਜ਼ੀ ਰਾਜ-ਕਾਲ ਸਮੇਂ ਵੀ ਸੁਤੰਤਰਤਾ ਦੀ ਭਾਵਨਾ ਜਿਤਨੀ ਸਿੱਖ ਕੌਮ ਦੇ ਹਿਰਦਿਆਂ ਵਿਚ ਬਲਵਾਨ ਰਹੀ ਹੈ ਇਤਨੀ ਹਿੰਦੁਸਤਾਨ ਦੀ ਕਿਸੀ ਹੋਰ ਕੌਮ ਅੰਦਰ ਨਹੀਂ। ਸਭ ਤੋਂ ਪਹਿਲਾਂ ਆਜ਼ਾਦੀ ਦਾ ਝੰਡਾ ਸਿੰਘਾਂ ਨੇ ਹੀ ਬੁਲੰਦ ਕੀਤਾ ਸੀ, ਜਦ ਬਾਬਾ ਰਾਮ ਸਿੰਘ ਨੇ ਅੰਗਰੇਜ਼ ਅਥਾਰਟੀ ਨੂੰ ਕਬੂਲ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਉਸ ਤੋਂ ਬਾਅਦ ਭਾਵੇਂ ਪੰਜਾਬ ਦੇ ਕਿਸਾਨਾਂ ਦਾ ਵਿਦਰੋਹ ਸੀ ਯਾ ਗਦਰ ਪਾਰਟੀ ਦੀਆਂ ਸਰਗਰਮੀਆਂ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਸੀ ਯਾ ਗੁਰਦਵਾਰਾ ਸਾਹਿਬਾਨ ਦੀ ਅਜ਼ਾਦੀ ਦੀ ਲਹਿਰ, ਕੁਇਟ ਇੰਡੀਆ ਮੂਵਮੇਂਟ ਸੀ, ਯਾ ਆਜ਼ਾਦ ਹਿੰਦ ਫੌਜ ਅਤੇ ਨੇਵੀ ਵਿਚ ਬਗਾਵਤ, ਹਰ ਮੁਹਾਜ਼ ਤੇ ਸਿੱਖ ਹੀ ਪੇਸ਼-ਪੇਸ਼ ਰਹੇ ਹਨ, ਭਾਵੇਂ ਕਿ ਉਹ ਹੋਰਨਾਂ ਦੇ ਮੁਕਾਬਲੇ ਗਿਣਤੀ ਵਿਚ ਬਹੁਤ ਹੀ ਘਟ ਸਨ।

*'ਅੰਗਰੇਜ਼ੀ ਰਾਜ ਵਿਰੁਧ ਸਾਰੇ ਸੰਘਰਸ਼ ਦੌਰਾਨ ਜਿਨ੍ਹਾਂ ੧੨੧ ਬੰਦਿਆਂ ਨੂੰ ਫਾਂਸੀ ਦੇ ਤਖ਼ਤੇ ਤੇ ਲਟਕਾਇਆ ਗਿਆ ਉਨ੍ਹਾਂ ਵਿਚ ੯੩ ਸਿੱਖ ਸਨ ਅਤੇ ੨੬੪੬ ਕਾਲਾ-ਵਾਸ ਜਾਣ ਵਾਲਿਆਂ ਵਿਚੋਂ ਵੀ ੨੧੪੭ ਸਿੱਖ ਹੀ ਸਨ।'*

ਇਹ ਅੰਕੜੇ ਸਿੱਖ ਕੌਮ ਦੀ ਆਜ਼ਾਦੀ ਦੀ ਲਾਲਸਾ ਦੇ ਮੂੰਹ ਬੋਲਦੇ ਸਬੂਤ ਹਨ। ਜਦ ਅੰਗਰੇਜ਼ੀ ਭਾਰਤੀ ਉਪ-ਮਹਾਂਦੀਪ ਵਿਚ ਆਪਣੇ ਸਿਖਰਾਂ ਤੇ ਸੀ ਤਾਂ ਵੀ ਸਿੱਖ ਕੌਮ ਨੇ ਬਹੁਤ ਭਾਰੀ ਕੁਰਬਾਨੀਆਂ ਦੇ ਕੇ ਉਸ ਵਲੋਂ ਆਪਣੇ ਧਾਰਮਕ ਅਦਾਰਿਆਂ ਵਿਚ ਸਿੱਧੀ ਯਾ ਅਸਿੱਧੀ ਦਖਲ-ਅੰਦਾਜ਼ੀ ਖ਼ਤਮ ਕਰਵਾ ਕੇ, ਉਨ੍ਹਾਂ ਨੂੰ ਆਜ਼ਾਦ ਕਰਵਾ ਲਿਆ ਸੀ। ਭਾਵੇਂ ਗੁਰਦਵਾਰਾ ਰਕਾਬ ਗੰਜ ਦੀ ਦੀਵਾਰ ਦਾ ਸਵਾਲ ਸੀ ਯਾ ਦਰਬਾਰ ਸਾਹਿਬ ਦੀਆਂ ਚਾਬੀਆਂ ਦਾ ਅਤੇ ਯਾ ਫਿਰ ਕਿਰਪਾਨ ਪਹਿਨਣ ਤੇ ਪਾਬੰਦੀ ਦਾ, ਸਿੱਖ ਕੌਮ ਨੇ ਅੰਗਰੇਜ਼ੀ ਸਾਮਰਾਜ ਦੇ ਅਜਿਹੇ ਦੰਦ ਖੱਟੇ ਕੀਤੇ ਸਨ ਕਿ ਉਸ ਦੀਆਂ ਗੂੰਜਾਂ ਲੰਦਨ ਵਿਚ 'ਹਾਊਸ ਆਫ ਕਾਮਨਜ਼' ਵਿਚ ਵੀ ਸੁਣਾਈ ਦਿੰਦੀਆਂ ਸਨ। ਉਸ ਤੋਂ ਬਾਅਦ ਅੰਗਰੇਜ਼ ਹਾਕਮ ਹੁੰਦਿਆਂ ਵੀ ਚੰਗੀ ਪ੍ਰਕਾਰ ਸਮਝ ਗਿਆ ਸੀ ਕਿ ਸਿੱਖ ਕੌਮ ਦੀ ਆਜ਼ਾਦੀ ਦੀ ਭਾਵਨਾ ਦੀਆਂ ਕੁਝ ਅਜਿਹੀਆਂ ਆਖਰੀ ਸੀਮਾਵਾਂ ਹਨ ਜੋ ਕਦੇ ਪਾਰ ਨਹੀਂ ਕੀਤੀਆਂ ਜਾ ਸਕਦੀਆਂ।

ਇਸ ਹਕੀਕਤ ਦਾ ਇੰਕਸ਼ਾਫ ਮਿਸਟਰ ਮੂਨ ਜੋ ੧੯੪੪ ਵਿਚ ਅੰਮ੍ਰਿਤਸਰ ਜ਼ਿਲੇ ਦਾ ਡਿਪਟੀ ਕਮਿਸ਼ਨਰ ਰਹਿ ਚੁਕਾ ਸੀ, ਆਪਣੀ ਪੁਸਤਕ 'ਡੀਵਾਇਡ ਐਂਡ ਕੁਇਟ' ਵਿਚ ਇਨ੍ਹਾਂ ਸ਼ਬਦਾਂ ਵਿਚ ਕਰਦਾ ਹੈ:-

*'ਅੰਮ੍ਰਿਤਸਰ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੂੰ ਇਹ ਹਦਾਇਤ ਹੁੰਦੀ ਸੀ ਕਿ ਉਹ ਸਿੱਖ ਕੌਮ ਦੇ ਧਾਰਮਿਕ ਮੁਆਮਲਿਆਂ ਵਿਚ ਦਖਲ ਦੇਣ ਤੋਂ ਗੁਰੇਜ਼ ਕਰੇ ਅਤੇ ਸਿੱਖਾਂ ਪ੍ਰਤੀ ਆਪਣੇ ਆਪ ਨੂੰ ਹਾਕਮ ਸਮਝਣ ਦੀ ਬਜਾਏ ਇਕ ਰਾਜਦੂਤ ਦੇ ਰੂਪ ਵਿਚ ਵੇਖੇ।'*

੧੯੪੭ ਤੋਂ ਬਾਅਦ ਵੀ ਭਾਵੇਂ ਪੰਜਾਬੀ ਜ਼ੁਬਾਨ ਦਾ ਸਵਾਲ ਹੋਵੇ ਯਾ ਪੰਜਾਬੀ ਸੂਬੇ ਦੀ ਸਥਾਪਨਾ ਦਾ, ਅਨੰਦਪੁਰ ਸਾਹਿਬ ਦੇ ਮਤੇ ਦਾ ਸਵਾਲ ਹੋਵੇ ਯਾ 'ਸਿੱਖ ਇਕ ਵੱਖਰੀ ਕੌਮ' ਦੇ ਮਤੇ ਦਾ, ਪੰਜਾਬ ਸਮੇਤ ਸਾਰੇ ਰਾਜਾਂ ਲਈ ਵੱਧ ਅਧਿਕਾਰਾਂ ਦਾ ਯਾ ਫਿਰ ਪੰਜਾਬ ਅਤੇ ਸਿੱਖ ਕੌਮ ਲਈ ਵਿਸ਼ੇਸ਼ ਅਧਿਕਾਰਾਂ ਦਾ, ਇਨ੍ਹਾਂ ਪਿੱਛੇ ਸਿੱਖ ਕੌਮ ਵਲੋਂ ਕਿਸੀ ਨਾ ਕਿਸੀ ਸ਼ਕਲ ਵਿਚ ਆਪਣੀ ਸੁਤੰਤਰ ਹਸਤੀ ਕਾਇਮ ਕਰਨ ਦਾ ਇਰਾਦਾ ਕੰਮ ਕਰ ਰਿਹਾ ਦਿਸ ਆਉਂਦਾ ਹੈ, ਜੋ ਵੀ ਇਸ ਹਕੀਕਤ ਤੋਂ ਕਿਸੀ ਵੀ ਕਾਰਨ, ਇਨਕਾਰ ਕਰਦਾ ਹੈ ਉਹ ਈਮਾਨਦਾਰ ਨਹੀਂ ਕਿਹਾ ਜਾ ਸਕਦਾ।

ਸੋ, ਉਪਰੋਕਤ ਤੱਥਾਂ ਦੀ ਰੌਸ਼ਨੀ ਵਿਚ ਇਹ ਪੂਰੀ ਤਰ੍ਹਾਂ ਸਿੱਧ ਹੋ ਜਾਂਦਾ ਹੈ ਕਿ ਹੁਣ ਤਕ ਰਾਜਨੀਤੀ ਵਿਗਿਆਨੀਆਂ ਵਲੋਂ 'ਕੌਮ' ਦੇ ਜੋ ਵੀ ਮੂਲ ਆਧਾਰ ਮਿਥੇ ਗਏ ਹਨ, ਸਿੱਖ ਕੌਮ ਉਨ੍ਹਾਂ ਵਿਚੋਂ ਹਰ ਇਕ ਤੇ ਪੂਰਾ ਉਤਰਦੀ ਹੈ, ਹਾਲਾਂ ਕਿ ਪ੍ਰਸਿੱਧ ਰਾਜਨੀਤੀ ਵਿਗਿਆਨੀਆਂ ਅਨੁਸਾਰ ਬਹੁਤ ਘਟ ਕੌਮਾਂ ਇਨ੍ਹਾਂ ਸਾਰੇ ਆਧਾਰਾਂ ਤੇ ਪੂਰਾ ਉਤਰਦੀਆਂ ਹਨ।

ਸਿੱਖ ਕੌਮ ਦੇ ਪ੍ਰਸੰਗ ਵਿਚ ਕੁਝ ਹੋਰ ਹਕੀਕਤਾਂ ਨੂੰ ਵੀ ਧਿਆਨ ਵਿਚ ਰੱਖਣ ਦੀ ਜ਼ਰੂਰਤ ਹੈ; ਜੋ ਇਸ ਪ੍ਰਕਾਰ ਹਨ :-

੧. ਕੌਮ ਦੇ ਇਨ੍ਹਾਂ ਸਾਰੇ ਗੁਣਾਂ ਤੋਂ ਇਲਾਵਾ ਸਿੱਖ ਕੌਮ ਕੁਝ ਅਜਿਹੇ ਗੁਣਾਂ ਦੀ ਵੀ ਧਾਰਨੀ ਹੈ ਜੋ ਇਸ ਦੇ ਕੌਮੀ ਸਰੂਪ ਨੂੰ ਦੁਨੀਆਂ ਦੀਆਂ ਹੋਰ ਸਾਰੀਆਂ ਕੌਮਾਂ ਦੀ ਤੁਲਨਾ ਵਿਚ ਨਿਖਾਰ ਕੇ ਪੇਸ਼ ਕਰਦੇ ਹਨ। 'ਸਿੰਘ' ਅਤੇ 'ਕੌਰ' ਨਾਲ ਲਿਖੇ ਜਾਂਦੇ ਸਾਂਝੇ ਨਾਂ, ਪਗੜੀ ਦਾ ਸਾਂਝਾ ਪਹਿਰਾਵਾ, ਸਾਂਝੀ ਅਰਦਾਸ ਦੁਆਰਾ ਹਰ ਰੋਜ਼ ਆਪਣੇ ਸਾਂਝੇ ਸ਼ਹੀਦਾਂ ਅਤੇ ਸਾਂਝੀਆਂ ਪ੍ਰਾਪਤੀਆਂ ਨੂੰ ਯਾਦ ਕਰਨਾ ਅਤੇ ਉਸ ਮਗਰੋਂ ਪੜ੍ਹੇ ਜਾਂਦੇ ਦੋਹਰੇ 'ਰਾਜ ਕਰੇਗਾ ਖਾਲਸਾ' ਦੁਆਰਾ ਆਪਣੇ ਕੌਮੀ ਨਿਸ਼ਾਨੇ ਲਈ ਨਿੱਤ ਦ੍ਰਿੜ ਸੰਕਲਪ ਹੋਣਾ-

"ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ"
*(ਅਰਦਾਸ)*

ਦੁਆਰਾ ਆਪਣੀ ਕੌਮੀ ਏਕਤਾ ਦੀ ਹਰ ਰੋਜ਼ ਅਰਦਾਸ ਕਰਨੀ, ਇਹ ਗੁਣ ਕੇਵਲ ਸਿੱਖ ਕੌਮ ਦੇ ਹਿੱਸੇ ਹੀ ਆਏ ਹਨ। ਦੁਨੀਆਂ ਦੀ ਕਿਸੀ ਹੋਰ ਕੌਮ ਦੇ ਮੈਂਬਰਾਂ ਦੀ ਸ਼ਨਾਖਤ ਇਤਨੀ ਆਸਾਨੀ ਨਾਲ ਨਹੀਂ ਹੋ ਸਕਦੀ, ਜਿਸ ਤਰ੍ਹਾਂ ਸਿੱਖ ਕੌਮ ਦੇ ਮੈਂਬਰਾਂ ਦੀ ਹੋ ਜਾਂਦੀ ਹੈ। ਇਨ੍ਹਾਂ ਵਿਸ਼ੇਸ਼ ਗੁਣਾਂ ਕਾਰਨ ਹੀ ਨਿਰਾਦ ਚੌਧਰੀ ਸਿੱਖ ਕੌਮ ਨੂੰ ਭਾਰਤੀ ਉਪ-ਮਹਾਂਦੀਪ ਦੀਆਂ ਹੋਰ ਸਾਰੀਆਂ ਕਥਿਤ ਕੌਮਾਂ ਤੋਂ ਉੱਤਮ ਗਿਣਦਾ ਹੈ।

੨. ਡੇਢ ਸੌ ਸਾਲ ਤੋਂ ਵੀ ਘਟ ਸਮਾਂ ਪਹਿਲਾਂ ਤੱਕ ਸਿੱਖ ਕੌਮ ਕਾਬਲ ਤੋਂ ਲੈ ਕੇ ਜਮਨਾ ਤੱਕ ਅਤੇ ਤਿੱਬਤ ਤੋਂ ਲੈ ਕੇ ਸਿੰਧ ਤੱਕ ਦੇ ਵਿਸ਼ਾਲ ਇਲਾਕੇ ਵਿਚ ਸੁਤੰਤਰ ਰਾਜ-ਭਾਗ ਦੀ ਮਾਲਕ ਸੀ ਅਤੇ ਇੰਗਲੈਂਡ, ਰੂਸ, ਫ਼ਰਾਂਸ, ਇਟਲੀ, ਅਫ਼ਗਾਨਿਸਤਾਨ, ਨੀਪਾਲ ਅਤੇ ਚੀਨ ਸਮੇਤ ਹੋਰ ਕਈ ਮੁਲਕਾਂ ਨਾਲ ਉਸ ਦੀ 'ਖਾਲਸਾ ਸਰਕਾਰ' ਦੀਆਂ ਬਕਾਇਦਾ ਸੰਧੀਆਂ ਸਨ।

੩. ੧੯੪੭ ਤੋਂ ਪਹਿਲਾਂ ਅੰਗਰੇਜ਼ ਭਾਰਤ ਵਿਚ ਕੇਵਲ ਤਿੰਨ ਕੌਮਾਂ ਨੂੰ ਹੀ ਮਾਨਤਾ ਦੇਂਦਾ ਸੀ, ਅਰਥਾਤ ਹਿੰਦੂ, ਮੁਸਲਮਾਨ ਅਤੇ ਸਿੱਖ। ਅੰਗਰੇਜ਼ੀ ਸਾਮਰਾਜ ਵਿਰੁਧ ਸੰਘਰਸ਼ ਪਹਿਲਾਂ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਵਲੋਂ ਸਾਂਝੇ ਤੌਰ ਤੇ ਹੀ ਆਰੰਭ ਕੀਤਾ ਗਿਆ ਸੀ; ਪ੍ਰੰਤੂ, ਛੇਤੀ ਹੀ ਮਗਰੋਂ ਮਿਸਟਰ 'ਜਿਨਾਹ' ਸਮੇਤ ਕਈ ਮੁਸਲਮਾਨ ਲੀਡਰਾਂ ਦੇ ਮਨਾਂ ਵਿਚ ਹਿੰਦੂ ਕਾਂਗ੍ਰਸੀ ਲੀਡਰਾਂ ਦੇ ਵਤੀਰੇ ਕਾਰਨ ਇਹ ਤੌਖਲਾ ਪੈਦਾ ਹੋ ਗਿਆ ਸ਼ੀ ਕਿ ਅੰਗਰੇਜ਼ੀ ਰਾਜ ਦੀ ਸਮਾਪਤੀ ਤੋਂ ਬਾਅਦ ਜੇ ਭਾਰਤ-ਵਰਸ਼ ਇਕ ਇਕਾਈ ਦੇ ਰੂਪ ਵਿਚ ਰਹਿ ਗਿਆ ਤਾਂ ਮੁਸਲਮਾਨ ਘਟ-ਗਿਣਤੀ ਵਿਚ ਹੋਣ ਕਾਰਨ ਹਮੇਸ਼ਾਂ-ਹਮੇਸ਼ਾਂ ਲਈ ਹਿੰਦੂ ਕੌਮ ਦੇ ਗਲਬੇ ਹੇਠ ਆ ਜਾਣਗੇ, ਜਿਸ ਕਾਰਨ ਉਨ੍ਹਾਂ ਨੇ ਕਾਂਗਰਸ ਦੇ ਹਿੰਦੂ ਲੀਡਰਾਂ ਕੋਲੋਂ ਮੁਸਲਮਾਨਾਂ ਦੇ ਹੱਕਾਂ ਦੀ ਰਾਖੀ ਲਈ ਵਿਸ਼ੇਸ਼ ਲਿਖਤੀ ਵਚਨ ਲੈਣੇ ਚਾਹੇ। ਇਨ੍ਹਾਂ ਵਚਨਾਂ ਦੇ ਨਾ ਮਿਲਣ ਤੇ ਉਨ੍ਹਾਂ ਨੇ ਵੱਖਰੀ ਕੌਮ ਹੋਣ ਦੇ ਨਾਤੇ ਵੱਖਰੇ ਮੁਲਕ ਦੀ ਮੰਗ ਕੀਤੀ, ਜੋ ੧੯੪੭ ਵਿੱਚ ਪਾਕਿਸਤਾਨ ਦੀ ਸ਼ਕਲ ਵਿਚ ਪੂਰੀ ਹੋਈ। ਕਈ ਸਿੱਖਾਂ ਦੇ ਮਨਾਂ ਵਿਚ ਵੀ ਇਹੋ ਜਿਹੇ ਤੌਖਲੇ ਪੈਦਾ ਹੋ ਗਏ ਸਨ; ਪ੍ਰੰਤੂ, ਕਾਂਗ੍ਰਸ ਦੇ ਹਿੰਦੂ ਲੀਡਰਾਂ ਨੇ ਉਨ੍ਹਾਂ ਨਾਲ ਕੁਝ ਮੋਹਮਲ ਜਿਹੇ ਲਿਖਤੀ ਅਤੇ ਜ਼ਬਾਨੀ ਵਾਹਿਦੇ ਕਰਕੇ ਉਨ੍ਹਾਂ ਨੂੰ ਪਲੋਸ ਲਿਆ, ਜਿਸ ਕਾਰਨ ਸਿੱਖ ਕੌਮ ਨੇ ਅੰਗਰੇਜ਼ੀ ਹਕੂਮਤ ਅਤੇ ਜਿਨਾਹ ਸਮੇਤ ਬਹੁਤ ਸਾਰੇ ਮੁਸਲਮਾਨ ਲੀਡਰਾਂ ਵਲੋਂ ਸੁਤੰਤਰ ਅਤੇ ਨੀਮ-ਸੁਤੰਤਰ ਸਿੱਖ ਰਾਜ ਦੀ ਪੇਸ਼ਕਸ਼ ਨੂੰ ਠੁਕਰਾ ਦਿੱਤਾ ਅਤੇ

ਹਿੰਦੂਆਂ ਨਾਲ ਇਕੋ ਮੁਲਕ ਅੰਦਰ ਰਹਿਣ ਦੀ ਰਜ਼ਾਮੰਦੀ ਇਸ ਸ਼ਰਤ ਤੇ ਦੇ ਦਿੱਤੀ ਕਿ **ਇਸ ਮੁਲਕ ਵਿਚ ਸਿੱਖ ਕੌਮ ਦੇ ਵਿਸ਼ੇਸ਼ ਹੱਕ ਸੰਵਿਧਾਨਿਕ ਤੌਰ ਤੇ ਸੁਰੱਖਿਅਤ ਕੀਤੇ ਜਾਣਗੇ।** ਇਸ ਵਿਸ਼ੇ ਲਈ ਬਹੁਤ ਵਿਸਥਾਰ ਦੀ ਜ਼ਰੂਰਤ ਹੈ, ਇਥੇ ਕੇਵਲ ਇਤਨਾ ਕੁ ਇਹ ਸਿਧ ਕਰਨ ਲਈ ਦੱਸਿਆ ਗਿਆ ਹੈ ਕਿ ੧੯੪੭ ਵਿਚ ਸਿੱਖ ਕੌਮ ਨੇ ਆਪਣੀ ਕਿਸਮਤ, ਹਿੰਦੂ ਕੌਮ ਨਾਲ ਆਪਣੀ ਸਵੈ ਇੱਛਾ ਅਨੁਸਾਰ ਜੋੜੀ ਸੀ, ਇਸ ਭਰੋਸੇ ਤੇ ਕਿ, ਉਸ ਦੇ ਵਿਸ਼ੇਸ਼ ਕੌਮੀ ਹੱਕ ਸਮੁੱਚੇ ਭਾਰਤ ਵਿਚ ਸੰਵਿਧਾਨਿਕ ਤੌਰ ਤੇ ਸੁਰੱਖਿਅਤ ਕੀਤੇ ਜਾਣਗੇ। ਸਾਫ਼ ਹੈ ਕਿ ਐਸਾ ਨਾ ਹੋਣ ਦੀ ਸੂਰਤ ਵਿਚ ਸਿੱਖ ਕੌਮ ਆਪਣੀ ਸੰਪੂਰਨ ਸੁਤੰਤਰ ਹਸਤੀ ਨੂੰ ਮੁੜ ਹਾਸਲ ਕਰਨ ਦੇ ਹੱਕ ਰਾਖਵੇਂ ਰੱਖਦੀ ਹੈ। ਪੰਜਾਬ ਵਿਚ ਅਜੋਕੀ ਅਸ਼ਾਂਤੀ ਦੇ ਮੂਲ ਕਾਰਨ ਇਸ ਇਤਿਹਾਸਕ ਪਿਛੋਕੜ ਵਿਚੋਂ ਹੀ ਲਭੇ ਜਾ ਸਕਦੇ ਹਨ।

ਇਸ ਪ੍ਰਕਾਰ ਸਿੱਖ ਕੌਮ ਦੁਨੀਆਂ ਦੀਆਂ ਉਨ੍ਹਾਂ ਗਿਣੀਆਂ-ਚੁਣੀਆਂ ਕੌਮਾਂ ਵਿਚੋਂ ਇਕ ਐਸੀ ਕੌਮ ਹੈ ਜੋ ਕੌਮ ਦੇ ਸਾਰੇ ਗੁਣਾਂ ਨੂੰ ਪੂਰਾ ਕਰਨ ਤੋਂ ਇਲਾਵਾ ਕੁਝ ਵਿਸ਼ੇਸ਼ ਗੁਣਾਂ ਦੀ ਧਾਰਨੀ ਵੀ ਹੈ। ਇਸੀ ਕਾਰਨ ਦੁਨੀਆਂ ਦੇ ਸਾਰੇ ਪ੍ਰਸਿੱਧ ਰਾਜਨੀਤੀ, ਵਿਗਿਆਨੀ, ਸਮਾਜ ਸ਼ਾਸ਼ਤਰੀ ਅਤੇ ਇਤਿਹਾਸਕਾਰ ਸਿੱਖ ਕੌਮ ਦੇ ਕੌਮੀ ਸਰੂਪ ਨੂੰ ਕਬੂਲ ਕਰਦੇ ਆਏ ਹਨ।

ਪਿੱਛੇ ਜਿਹੇ ਛਪੀ ਆਪਣੀ ਪੁਸਤਕ "ਇੰਡੀਆ-ਪਾਕਿਸਤਾਨ ਐਂਡ ਵੈਸਟ" (ਪੰਨਾ ੪੮) ਵਿਚ ਕੈਂਬਰਿਜ ਯੂਨੀਵਰਸਿਟੀ ਦਾ ਪ੍ਰਸਿੱਧ ਇਤਿਹਾਸਕਾਰ ਅਤੇ ਸ਼ਾਸਤਰ-ਵਿਗਿਆਨੀ ਮਿਸਟਰ ਪਰਸੀਵਲ ਸਪੀਅਰਜ਼ ਸਿੱਖ ਕੌਮ ਬਾਰੇ ਲਿਖਦਾ ਹੈ, ਕਿ

*"ਸਿੱਖ ਪੰਜਾਬ ਦੀ ਇਕ ਪ੍ਰਸਿੱਧ ਕੌਮ ਹਨ। ਉਨ੍ਹਾਂ ਦੇ ਕੇਸ ਅਤੇ ਪਗੜੀ ਦੇ ਪਹਿਰਾਵੇ, ਤੰਬਾਕੂ-ਨੋਸ਼ੀ ਦੇ ਤਿਆਗ, ਕੰਮ ਕਰਨ ਦੀ ਹਿੰਮਤ ਅਤੇ ਉਸ ਵਿਚ ਸੋਧ ਦੇਣ ਦੀ ਸ਼ਕਤੀ ਨੂੰ ਹਰ ਕੋਈ ਭਲੀ ਪ੍ਰਕਾਰ ਜਾਣਦਾ ਹੈ। ਉਨ੍ਹਾਂ ਦਾ ਉਦਮ-ਹੁਲਾਸ, ਉਨ੍ਹਾਂ ਨੂੰ ਦੁਨੀਆਂ ਦੇ ਹਰ ਉਸ ਦੇਸ਼ ਅਤੇ ਹਿੰਦੁਸਤਾਨ ਦੇ ਹਰ ਉਸ ਕੋਨੇ ਤੇ ਲੈ ਗਿਆ ਹੈ ਜਿਥੇ ਉਨ੍ਹਾਂ ਨੂੰ ਕੰਮ ਕਰਨ ਅਤੇ ਵਧਣ-ਫੁਲਣ ਦੇ ਮੌਕੇ ਮਿਲ ਸਕਦੇ ਸਨ। ਫਿਰ ਫਿਰਕੇ ਤੋਂ ਸ਼ੁਰੂ ਹੋ, ਸਿੱਖ ਹੁਣ ਇਕ ਮੁਕੰਮਲ ਕੌਮ ਬਣ ਚੁੱਕੇ ਹਨ ਅਤੇ ਭਾਰਤੀ ਉਪ-ਮਹਾਂਦੀਪ ਵਿਚ ਉਹ ਇਕ ਸਭ ਤੋਂ ਨਵੀ ਕੌਮ ਹੈ। ਉਹ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਸਾਂਝ ਦੇ ਇਕ ਸੂਤ ਵਿਚ ਪਰੋਣ ਦੀ ਕੋਸ਼ਿਸ਼ ਵਿਚੋਂ ਉਤਪੰਨ ਹੋਏ ਸਨ, ਜਿਨ੍ਹਾਂ ਨੂੰ ਬਾਅਦ ਵਿਚ ਕੁਝ ਰਾਜਸੀ ਪ੍ਰਸਥਿਤੀਆਂ ਕਾਰਨ ਮੁਗਲਾਂ ਦੇ ਟਾਕਰੇ ਤੇ ਡਟਣਾ ਪਿਆ। ਉਹ ਮੁਸਲਮਾਨਾਂ ਵਾਂਗ ਆਪਣੇ ਇਕ ਧਾਰਮਿਕ ਗ੍ਰੰਥ ਵਿਚ ਯਕੀਨ ਰੱਖਦੇ ਹਨ,*

*ਜਿਸ ਵਿਚ ਉਨ੍ਹਾਂ ਦੇ ਮੂਲ ਸਿਧਾਂਤ ਅੰਕਤ ਹਨ। ਉਨ੍ਹਾਂ ਦਾ ਇਕ ਸਾਂਝਾ ਭਾਈਚਾਰਾ ਹੈ, ਜੋ ਖਾਲਸਾ ਪੰਥ ਦੀ ਸ਼ਕਲ ਵਿਚ ਸੰਗਠਤ ਹੋਇਆ ਹੋਇਆ ਹੈ ਅਤੇ ਉਹ ਮੁਸਲਮਾਨਾਂ ਵਾਂਗ ਬੁਤ-ਪੂਜਾ ਦੇ ਵਿਰੁਧ ਹਨ। ਨਸਲੀ ਤੌਰ ਤੇ ਭਾਵੇਂ ਉਹ ਵਧੇਰੇ ਕਰਕੇ ਜੱਟਾਂ ਵਿਚੋਂ ਹੀ ਨਿਕਲੇ ਹਨ; ਪ੍ਰੰਤੂ, ਆਪਣੇ ਸਦਾਚਾਰ ਅਤੇ ਨਿਵੇਕਲੀਆਂ ਕਦਰਾਂ ਕੀਮਤਾਂ ਕਾਰਨ ਉਹ ਹੁਣ ਵੱਖਰੀ ਕੌਮ ਦੇ ਗੁਣਾਂ ਦੇ ਧਾਰਨੀ ਬਣ ਚੁਕੇ ਹਨ। ਹਿੰਦੂ ਰਸਮਾਂ ਰਿਵਾਜਾਂ ਦੀਆਂ ਬੰਦਸ਼ਾਂ ਤੋਂ ਬੰਦ ਖ਼ਲਾਸੀ ਨੇ ਉਨ੍ਹਾਂ ਵਿਚ ਅਜਿਹੇ ਜਾਤੀਗਤ ਅਰਥਾਤ ਨਸਲੀ ਪ੍ਰੀਵਰਤਨ ਲੈ ਆਂਦੇ ਹਨ, ਜੋ ਸਮਾਜ-ਸ਼ਾਸਤ੍ਰ ਵਿਚ ਇਕ ਅਚੰਭਾ ਹੀ ਕਿਹਾ ਜਾ ਸਕਦਾ ਹੈ।'*

ਮਿਸਟਰ ਸਪੀਅਰਜ਼ ਦੇ ਇਹ ਸ਼ਬਦ ਸਿੱਖ ਕੌਮ ਬਾਰੇ ਮਿਸਟਰ ਕਨਿੰਘਮ ਦੇ ਇਹਨਾਂ ਲਫ਼ਜ਼ਾਂ ਦੀ ਪੁਸ਼ਟੀ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਿਖਸ਼ਾ ਦੁਆਰਾ ਸਿੱਖ ਕੌਮ ਨੂੰ ਨਾ ਸਿਰਫ ਆਤਮਿਕ ਉਨਤੀ ਦਾ ਰਾਹ ਦਰਸਾਇਆ, ਸਗੋਂ ਉਨ੍ਹਾਂ ਦੇ ਜਿਸਮਾਨੀ ਡੀਲ-ਡੌਲ ਨੂੰ ਵੀ ਬਦਲ ਕੇ ਰਖ ਦਿੱਤਾ।

*'ਇਹ (ਗੁਰੂ) ਨਾਨਕ (ਦੇਵ ਜੀ) ਦੀ ਹੀ ਵਿਸ਼ੇਸ਼ਤਾ ਹੈ ਕਿ ਉਨ੍ਹਾਂ ਨੇ ਕੁਝ ਮੂਲ ਸਿਧਾਂਤਾਂ ਨੂੰ ਅਨੁਭਵ ਕੀਤਾ ਅਤੇ ਉਨ੍ਹਾਂ ਅਸੂਲਾਂ ਦੀ ਇਕ ਐਸੀ ਰੂਪ ਰੇਖਾ ਉਲੀਕੀ ਜਿਨ੍ਹਾਂ ਦੁਆਰਾ ਗੁਰੂ ਗੋਬਿੰਦ ਸਿੰਘ ਆਪਣੇ ਪੰਥ ਵਿਚ 'ਕੌਮੀਅਤ' ਦੇ ਜਜ਼ਬੇ ਨੂੰ ਪ੍ਰਜੁਲਤ ਕਰ ਸਕੇ।'*

ਡਾਕਟਰ ਗੋਕਲ ਚੰਦ ਨਾਰੰਗ ਮਿਸਟਰ ਕਨਿੰਘਮ ਨਾਲ ਸੌ ਫ਼ੀ ਸਦੀ ਸਹਿਮਤੀ ਪਰਗਟ ਕਰਦਿਆਂ ਕਹਿੰਦਾ ਹੈ, ਕਿ

*'ਸਮਾਜ-ਸੁਧਾਰ ਦੇ ਜਿਨ੍ਹਾਂ ਅਸੂਲਾਂ ਦੀ ਅਧਾਰ-ਸ਼ਿਲਾ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਉਸ ਉਪਰ ਹੀ ਇਕ ਨਵੀਂ ਕੌਮ ਦੀ ਉਸਾਰੀ ਕਰਕੇ ਇਸ ਸਿਧਾਂਤ ਨੂੰ ਅਮਲੀ-ਜਾਮਾ ਪਹਿਨਾਇਆ ਸੀ ਕਿ ਨੀਵੇਂ ਤੋਂ ਨੀਵਾਂ ਇਨਸਾਨ ਵੱਡੇ ਤੋਂ ਵੱਡੇ ਇਨਸਾਨ ਦੇ ਬਰਾਬਰ ਹੋਵੇ, ਭਾਵੇਂ ਉਹ ਕਿਸੀ ਵੀ ਜ਼ਾਤ ਯਾਂ ਕਿਸੀ ਵੀ ਮਜ਼ਹਬ ਦਾ ਹੋਵੇ ਅਤੇ ਭਾਵੇਂ ਮਸਲਾ ਉਸ ਦੇ ਰਾਜਸੀ ਹੱਕਾਂ ਦਾ ਹੋਵੇ ਯਾ ਫਿਰ ਉਸ ਦੀਆਂ ਮਜ਼ਹਬੀ ਆਸ਼ਾਵਾਂ ਦਾ।'*

ਹਰੀ ਰਾਮ ਗੁਪਤਾ ਆਪਣੇ ਅੰਦਾਜ਼ ਵਿਚ ਇਸ ਹਕੀਕਤ ਦੀ ਪੁਸ਼ਟੀ ਇਸ ਤਰ੍ਹਾਂ ਕਰਦਾ ਹੈ :

*'ਸਿੱਖ ਗੁਰੂ ਸਾਹਿਬਾਨ ਦੇ ਸੰਘਰਸ਼ ਦਾ ਉਦੇਸ਼ ਨਵੀਆਂ ਚੁਨੌਤੀਆਂ ਦੇ ਮੁਕਾਬਲੇ ਲਈ ਦੱਲਿਤ ਅਤੇ ਮਜ਼ਲੂਮ ਲੋਕਾਂ ਵਿਚੋਂ ਇਕ ਸਵੈ-ਭਰੋਸੇ ਵਾਲੀ ਇਕ ਨਵੀ*

*ਕੌਮ ਦੀ ਉਸਾਰੀ ਸੀ।'*

ਡਾਕਟਰ ਇੰਦੂ ਭੂਸ਼ਨ ਬੈਨਰਜੀ ਇਸ ਨਾਲ ਆਪਣੀ ਸਹਿਮਤੀ ਇਨ੍ਹਾਂ ਸ਼ਬਦਾਂ ਵਿਚ ਪਰਗਟ ਕਰਦਾ ਹੈ। ਉਸ ਅਨੁਸਾਰ :

*'ਇਸ ਵਿਚ ਰਤਾ ਜਿੰਨਾ ਵੀ ਸ਼ੱਕ ਨਹੀ ਕਿ ਭਵਿੱਖ ਵਿਚ ਸਿੱਖ ਕੌਮ ਦੀ ਉਸਾਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦੇ ਅਧਾਰ ਤੇ ਹੀ ਕੀਤੀ ਗਈ, ਜਿਸ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਆਪ ਹੀ ਇਕ ਨਵੀਂ ਕੌਮ ਦੇ ਬੀਜ ਬੋ ਦਿਤੇ ਸਨ।'*

ਇਨ੍ਹਾਂ ਇਤਿਹਾਸਕਾਰਾਂ ਅਤੇ ਸ਼ਾਸਤ੍ਰ ਤੇ ਸਮਾਜ-ਵਿਗਿਆਨੀਆਂ ਤੋਂ ਇਲਾਵਾ ਜੇਮਜ਼, ਬਰਾਊਨ, ਫ਼ਰਾਸਟਰ, ਮੈਲਕਮ, ਗਾਰਡਨ, ਲਤੀਫ਼, ਖੁਸ਼ਵੰਤ ਸਿੰਘ, ਡਾਕਟਰ ਹਿਊਮ, ਐਨ. ਕੇ. ਸਿਨ੍ਹਾ, ਸਟਾਲਿਨ, ਸਰ ਚਾਰਲਿਸ ਈਲੀਅਟ ਅਤੇ ਨਿਰਾਦ ਚੌਧਰੀ ਆਦਿ ਸਿੱਖ ਕੌਮ ਦੇ ਕੌਮੀ ਸਰੂਪ ਨੂੰ ਆਪੋ ਆਪਣੇ ਇਨ੍ਹਾਂ ਸ਼ਬਦਾਂ ਵਿਚ ਸਵੀਕਾਰ ਕਰਦੇ ਹਨ–

**੧.ਮੇਜਰ ਜੇਮਜ਼ ਬਰਾਊਨ**– ਜਿਸ ਨੇ ੧੯ਵੀਂ ਸਦੀ ਵਿਚ ਸਿੱਖ ਕੌਮ ਬਾਰੇ ਇਕ ਟਰੈਕਟ ਲਿਖਿਆ ਸੀ, ਸਿੱਖਾਂ ਬਾਰੇ ਲਿਖਦਾ ਹੈ ਕਿ

*'ਮੈਨੂੰ ਵੱਖ-ਵੱਖ ਸਿੱਖ ਸਰਦਾਰਾਂ ਤੇ ਏਲਚੀਆਂ ਨਾਲ ਗੱਲ-ਬਾਤ ਕਰਨ ਦਾ ਮੌਕਾ ਮਿਲਿਆ ਹੈ। ਇਨ੍ਹਾਂ ਦਾ ਮਰਦਊ-ਪੁਣਾ, ਨਿਡਰਤਾ, ਤੌਰ-ਤਰੀਕੇ ਅਤੇ ਬਾਤ-ਚੀਤ ਦਾ ਢੰਗ ਬਾਕੀ ਹਿੰਦੁਸਤਾਨੀਆਂ ਨਾਲੋਂ ਬਿਲਕੁਲ ਵੱਖਰਾ ਹੈ, ਜਿਸ ਦਾ ਮੂਲ ਕਾਰਨ ਨਿਰਸੰਦੇਹ ਸਿੱਖ ਕੌਮ ਦੀ ਆਜ਼ਾਦ ਹਸਤੀ ਹੈ।'*

**੨.ਫ਼ਰਾਸਟਰ**– ੧੯ਵੀਂ ਸਦੀ ਵਿਚ ਸਿੱਖ ਕੌਮ ਬਾਰੇ ਲਿਖੇ ਹਾਲਾਤ ਬਾਰੇ ਆਪਣੇ ਇਕ ਮਿੱਤਰ ਨੂੰ ਲਿਖਦਾ ਹੈ ਕਿ

*'ਸਿੱਖ ਕੌਮ ਇਕ ਨਿਹਾਇਤ ਹੀ ਸਵੈ-ਅਭਿਮਾਨੀਆਂ ਦੀ ਕੌਮ ਹੈ। ਇਹ ਜਦ ਕਦੇ ਕਿਸੇ ਸਾਂਝੇ ਨਿਸ਼ਾਨੇ ਲਈ ਡਟ ਜਾਂਦੇ ਹਨ ਤਾਂ ਫਿਰ ਇਤਨੇ ਦ੍ਰਿੜ-ਸੰਕਲਪ ਹੋ ਜਾਂਦੇ ਹਨ ਕਿ ਕੋਈ ਇਨ੍ਹਾਂ ਨੂੰ ਹਰਾ ਨਹੀ ਸਕਦਾ।'*

**੩.ਮੈਲਕਮ**

*'ਆਪਣੇ ਆਰੰਭਕ ਇਤਿਹਾਸ ਤੋਂ ਹੀ ਸਿੱਖ ਕੌਮ ਇਕ ਐਸੇ ਸ਼ੋਅਲੇ ਵਾਂਗ ਵਿਚਰਦੀ ਰਹੀ, ਜਿਸ ਨੂੰ ਦਬਾਣ ਦੀ ਜਿਤਨੀ ਵੀ ਜ਼ਿਆਦਾ ਕੋਸ਼ਿਸ਼ ਕੀਤੀ*

ਜਾਂਦੀ ਰਹੀ, ਉਤਨੀ ਹੀ ਰੌਸ਼ਨ ਹੋ ਕੇ ਉਹ ਉਤਾਂਹ ਨੂੰ ਉਠਦੀ ਰਹੀ।'

**੪.ਗਾਰਡਨ**

'ਗੁਰੂ ਗੋਬਿੰਦ ਸਿੰਘ ਦੀ ਮਜ਼ਬੂਤ ਅਗਵਾਈ ਵਿਚ ਸਿੱਖ ਉਨ੍ਹਾਂ ਲੋਕਾਂ ਵਿਚੋਂ ਇਕ ਕੌਮ ਬਣ ਕੇ ਉਭਰੇ, ਜੋ ਕੌਮੀਅਤ ਦੇ ਜਜ਼ਬੇ ਤੋਂ ਬਿਲਕੁਲ ਸੱਖਣੇ ਸਨ। ਇਸ ਪ੍ਰਕਾਰ ਗੁਰੂ ਗੋਬਿੰਦ ਸਿੰਘ ਨੇ ਇਕ ਐਸੀ ਕੌਮ ਦੀ ਬੁਨਿਆਦ ਰੱਖੀ, ਖਾਲਸੇ ਦੀ ਸ਼ਕਲ ਵਿਚ ਸੰਗਠਤ, ਜਿਸ ਦੀ ਸ਼ਕਤੀ ਦੇ ਆਸਰੇ ਰਣਜੀਤ ਸਿੰਘ ਨੇ, ਸੌ ਸਾਲ ਬਾਅਦ, ਉਸ ਦੀ ਪੰਜਾਬ ਵਿਚ ਮੁਗਲ ਸਲਤਨਤ ਦੇ ਖੰਡਰਾਂ ਤੇ ਪਾਤਸ਼ਾਹੀ ਕਾਇਮ ਕੀਤੀ ਅਤੇ ਇਸ ਪ੍ਰਕਾਰ ਆਪਣੇ ਪਿਤਾ-ਪੁਰਖੀ ਮੁਲਕ ਨੂੰ ਗੁਲਾਮੀ ਅਤੇ ਜ਼ੁਲਮਾਂ ਤੋਂ ਨਿਜਾਤ ਦਿਵਾਈ।'

**੫.ਲਤੀਫ਼**

'ਗੁਰੂ ਗੋਬਿੰਦ ਸਿੰਘ ਨੇ ਉਸ ਨਿਜ਼ਾਮ ਦੀ ਬੁਨਿਆਦ ਆਪ ਹੀ ਰੱਖ ਦਿੱਤੀ ਸੀ, ਛੇਤੀ ਹੀ ਮਗਰੋਂ ਜਿਸ ਦੀ ਸਰਦਾਰੀ ਸਿੱਖ ਕੌਮ ਨੇ ਪੰਜਾਬ ਵਿਚ ਇਸਲਾਮ ਦੇ ਖੰਡਰਾਂ ਤੇ ਕਾਇਮ ਕਰ ਲਈ ਸੀ ਅਤੇ ਇਸ ਪ੍ਰਕਾਰ ਗੁਰੂ ਗੋਬਿੰਦ ਸਿੰਘ ਨੇ ਆਪਣੀ ਕੌਮ ਨੂੰ ਬਦੇਸ਼ੀ ਹਕੂਮਤ ਦੀ ਗੁਲਾਮੀ ਅਤੇ ਜ਼ੁਲਮਾਂ ਤੋਂ ਛੁਟਕਾਰਾ ਦਿਵਾਇਆ।'

## ੬.ਸਰਦਾਰ ਖ਼ੁਸ਼ਵੰਤ ਸਿੰਘ (ਹਿਸਟਰੀ ਆਫ਼ ਸਿਖਸ)

'ਗੁਰੂ ਗੋਬਿੰਦ ਸਿੰਘ ਵਿਚ ਉਹ ਸਾਰੇ ਗੁਣ ਸਨ ਜੋ ਉਨ੍ਹਾਂ ਤੋਂ ਪਹਿਲੇ ਸਾਰੇ ਗੁਰੂ ਸਾਹਿਬਾਨ ਵਿਚ ਮੌਜੂਦ ਸਨ। ਪ੍ਰੰਤੂ, ਉਨ੍ਹਾਂ ਵਿਚ ਉਨ੍ਹਾਂ ਤੋਂ ਵੀ ਕੁਝ ਵਧ ਗੁਣ ਸਨ। ਦਸਮ ਪਾਤਸ਼ਾਹ ਵਿਚ ਉਹ ਸ਼ਕਤੀ ਸੀ ਜਿਸ ਨੇ ਚੂਹਿਆਂ ਤੋਂ ਬੰਦੇ ਅਤੇ ਫਿਰ ਉਨ੍ਹਾਂ ਬੰਦਿਆਂ ਤੋਂ ਇਕ ਨਵੀ 'ਕੌਮ' ਬਣਾਈ, ਇਸ ਦੀ ਪ੍ਰੇਰਨਾ ਦਾ ਸੋਮਾ ਹਮੇਸ਼ਾਂ ਖਾਲਸਾ ਪੰਥ ਹੀ ਰਿਹਾ ਹੈ।'

## ੭.ਡਾਕਟਰ ਹਿਊਮ (ਵਰਲਡ ਲਿਵਿੰਗ ਰਿਲਿਜਨਜ਼, ਪੰਨਾ ੮੩)

'ਰਾਜਸੀ ਪੱਖੋਂ ਯਹੂਦੀਆਂ ਤੋਂ ਇਲਾਵਾ ਸਿੱਖ ਮੱਤ ਹੀ ਦੁਨੀਆ ਵਿਚ ਇਕ ਐਸਾ ਮਜ਼ਹਬ ਹੈ ਜਿਸ ਨੇ ਇਕ ਨਵੀ ਕੌਮ ਨੂੰ ਜਨਮ ਦਿੱਤਾ।

## ੮.ਐਨ. ਕੇ. ਸਿਨਹਾ (ਰਾਈਜ਼ ਆਫ਼ ਸਿੱਖ ਪਾਵਰ)

'ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਇਕ ਮਾਰਸ਼ਲ ਕੌਮ ਬਣਾਇਆ।'

੯.ਸਟਾਲਿਨ (ਹਵਾਲਾ ਮਾ: ਤਾਰਾ ਸਿੰਘ ਦੀ ਸਵੈ-ਜੀਵਨੀ, ਪੰਨਾ ੧੯੭) ਪਰਾਵਦਾ ਵਿਚ ਸਟਾਲਿਨ ਦੇ ਹਵਾਲੇ ਨਾਲ ਸਿੱਖ ਕੌਮ ਬਾਰੇ ਛਪਿਆ ਸੀ, ਕਿ

*'ਸਾਰੀ ਦੁਨੀਆਂ ਵਿਚ ਕੇਵਲ ਦੋ ਹੀ ਐਸੀਆਂ ਕੌਮਾਂ ਹਨ ਜਿਨ੍ਹਾਂ ਵਿਚ ਕੌਮ ਹੋਣ ਦੇ ਸਾਰੇ ਗੁਣ ਮੌਜੂਦ ਹਨ; ਪ੍ਰੰਤੂ, ਉਨ੍ਹਾਂ ਕੋਲ ਆਪਣਾ ਵੱਖਰਾ ਮੁਲਕ ਨਹੀਂ ਸੀ, ਇਕ ਸਿੱਖ ਅਤੇ ਦੂਜੇ ਯਹੂਦੀ। ਹੁਣ ਯਹੂਦੀਆਂ ਨੂੰ ਆਪਣਾ ਮੁਲਕ ਮਿਲ ਗਿਆ ਹੈ, ਪਰੰਤੂ ਸਿੱਖ ਅੱਜ ਤਕ ਉਸ ਤੋਂ ਵਾਂਝੇ ਹਨ।"*

੧੦.ਸਰ ਚਾਰਲਿਸ ਈਲੀਅਟ

(ਹਿੰਦੂ-ਇਜ਼ਮ ਐਂਡ ਬੁਧ-ਇਜ਼ਮ, ਪੰਨਾ ੨੭੨)

*'ਗੁਰੂ ਗੋਬਿੰਦ ਸਿੰਘ ਵਲੋਂ ਉਠਾਏ ਗਏ ਕਦਮ ਇਕ ਨਵੀਂ ਕੌਮ ਦੀ ਉਸਾਰੀ ਵਿਚ ਸਫਲ ਹੋਏ।'*

੧੧.ਨਿਰਾਦ ਚੌਧਰੀ (ਕਾਂਟੀਨਿਟ ਆਫ਼ ਸਰਸੀ)

*"ਸਿੱਖ ਹੀ ਇਕ ਐਸੀ ਕੌਮ ਹੈ ਜੋ ਆਪਣੇ ਬਾਹਰੀ ਸਰੂਪ ਕਾਰਨ ਸਹਿਜੇ ਹੀ ਪਹਿਚਾਣੀ ਜਾ ਸਕਦੀ ਹੈ।"*

ਇਤਨੇ ਸਪੱਸ਼ਟ ਅਤੇ ਪੱਕੇ-ਪੀਡੇ ਪ੍ਰਮਾਣਾਂ ਦੇ ਹੁੰਦਿਆਂ ਹੋਇਆਂ ਵੀ ਜੇ ਕੋਈ ਸਿੱਖ ਕੌਮ ਦੇ ਕੌਮੀ ਸਰੂਪ ਨੂੰ ਮੰਨਣ ਤੋਂ ਇਨਕਾਰ ਕਰਦਾ ਹੈ ਤਾਂ ਇਤਨਾ ਹੀ ਕਿਹਾ ਜਾ ਸਕਦਾ ਹੈ ਕਿ ਵਾਹਿਗੁਰੂ ਉਸ ਨੂੰ ਸੁਮੱਤ ਬਖ਼ਸ਼ੇ।

---